

ਮਾਸਕ ਪੱਤਰ

# ਅਜੂਨੀ

ਜਨਵਰੀ-ਫਰਵਰੀ-ਮਾਰਚ 1982

## ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ ਊਨਾ ਸਾਹਿਬ ਵਾਲੇ

ਧੰਨ ਗੁਰੂ ਨਾਨਕ ਪਾਤਸ਼ਾਹ ਦੀ ਗਿਆਰਵੀਂ ਸੰਤਾਨਕ ਜੋਤ

ਆਪ ਦਾ ਸਲਾਨਾ ਜਨਮ ਦਿਵਸ 301 ਅਖੰਡ ਪਾਠ ਰੱਖ ਕੇ ਊਨਾ ਸਾਹਿਬ ਵਿਖੇ
ਹਜ਼ਾਰਾਂ ਸੰਗਤਾਂ ਪ੍ਰੇਮ ਪਿਆਰ ਵਾਲੀਆਂ ਇਕਾਗਰ ਹੋਈਆਂ ਗੁਰੂ ਕੇ ਲੰਗਰ ਅਤੁੱਟ ਵਰਤੇ।



ਹਰ ਸਾਲ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਗੁਰੂ ਨਾਨਕ ਪਾਤਸ਼ਾਹ ਦੀ ਗਿਆਰਵੀਂ ਆਤਮਿਕ ਜੋਤ ਦੇ ਜਨਮ ਦਿਹਾੜੇ ਤੇ ਸ੍ਰੀ ਗੁਰੂ ਗਰੰਥ ਸਾਹਿਬ ਪਾਤਸ਼ਾਹ ਦੀ ਓਟ ਲਈ ਜਾਂਦੀ ਹੈ ਇਸ ਸਾਲ ਵੀ ਮਾਰਚ 1982 ਨੂੰ 301 ਅਖੰਡ ਪਾਠਾਂ ਦੀ ਸਮਾਪਤੀ ਕੀਤੀ ਗਈ ।



ਸ੍ਰੀ ਅਖੰਡ ਪਾਠਾਂ ਦਾ ਇਕ ਦ੍ਰਿਸ਼

## ਤੱਤਕਰਾ

ੴ

ਬਾਬਾ ਮਧਸੂਦਨ ਸਿੰਘ ਜੀ ਬੇਦੀ
ਗੱਦੀ ਨਸ਼ੀਨ, ਗੁਰਗੱਦੀ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ ਊਨਾ ਸਾਹਿਬ ਦੀ
ਸਰਪ੍ਰਸਤੀ ਹੇਠ ਛਪਣ ਵਾਲਾ

ਮਾਸਕ ਪੱਤਰ **ਅਜੂਨੀ** ਮਨਸੂਰਾਂ (ਲੁਧਿਆਣਾ)

ਸੰਪਾਦਕ : ਸ੍ਰੀ ਹਜ਼ੂਰ ਬਾਬਾ ਮਧੁਸੂਦਨ ਸਿੰਘ ਜੀ ਬੇਦੀ

ਸਾਲ 13 ] ਜਨਵਰੀ-ਫਰਵਰੀ-ਮਾਰਚ 1982 [ ਅੰਕ 1-2-3

## ਮਾਝ ਮਹਲਾ ੫ ਘਰੁ ੪

ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥
ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ ॥
ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥
ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥
ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥
ਜਿਸਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥
ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥
ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥

"ਆਇ ਮਿਲ ਗੁਰਸਿਖ ਆਇ ਮਿਲ ਤੂੰ ਮੇਰੇ ਗੁਰੂ ਕੇ ਪਿਆਰੇ"

# ਗੁਰਗੱਦੀ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ

ਊਨਾ ਸਾਹਿਬ (ਹਿਮਾਚਲ)

## ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ ਗੁਰੂ ਨਾਨਕ ਪਾਤਸ਼ਾਹ ਦੀ ੧੧ਵੀਂ ਸੰਤਾਨਕ ਜੋਤ ਦਾ ਜੋਤੀ ਜੋਤ ਸਮਾਗਮ

ਹਰ ਸਾਲ ਵਾਂਗ ਆਪ ਜੀ ਦੇ ਦਮਦਮਾ ਅਸਥਾਨ ਮਨਸੂਰਾਂ ਵਿਖੇ 10 ਤੋਂ 13 ਜੂਨ 1982 ਨੂੰ ਬੜੀ ਧੂਮ ਧਾਮ ਨਾਲ ਮਨਾਇਆ ਜਾ ਰਿਹਾ ਹੈ। 21 ਅਖੰਡ ਪਾਠਾਂ ਦਾ ਭੋਗ 13 ਜੂਨ ਦਿਨ ਐਤਵਾਰ ਨੂੰ ਪਵੇਗਾ।

ਝਖੜ ਝਾਗੀ ਮੀਂਹ ਵਰਸੇ ਭੀ ਗੁਰ ਦੇਖਣ ਜਾਈ।
ਸਮੁੰਦ ਸਾਗਰ ਹੋਵੇ ਬਹੁ ਖਾਰਾ ਗੁਰਸਿਖ ਗੁਰੂ ਪਹਿ ਜਾਈ।

ਆਪ ਜੀ ਦਾ ਅਲੌਕਿਕ ਜਲੂਸ 10 ਜੂਨ ਨੂੰ ਜੋਧਾਂ ਅਤੇ 11 ਜੂਨ ਨੂੰ ਮਨਸੂਰਾਂ ਵਿਖੇ ਦਿਨ ਦੇ 2 ਵਜੇ ਨਿਕਲੇਗਾ। ਗੁਰੂ ਕਾ ਲੰਗਰ ਅਤੁਟ ਵਰਤੇਗਾ। ਰਾਗੀ, ਢਾਡੀ, ਪ੍ਰਚਾਰਕ ਦੀਵਾਨਾਂ ਵਿਚ ਸੰਗਤਾਂ ਨੂੰ ਕੀਰਤਨ ਤੇ ਗੁਰਇਤਿਹਾਸ ਸੁਣਾਉਣਗੇ। ਆਪ ਸਮੇਤ ਪ੍ਰਵਾਰ/ਸੰਗਤ ਦੇ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰੋ।

ਜ਼ਰੂਰੀ ਬੇਨਤੀ :—ਅਖੰਡ ਪਾਠ 11 ਜੂਨ ਨੂੰ ਅਰੰਭ ਹੋ ਜਾਣਗੇ। ਜਿਨ੍ਹਾਂ ਸੱਜਣਾਂ ਦੇ ਰਖਵਾਉਣੇ ਹੋਣ 4 ਜੂਨ ਤੱਕ ਪਤਾ ਘਲ ਦੇਣ ਤਾਂ ਕਿ ਪ੍ਰਬੰਧ ਹੋ ਸਕੇ।

---

ਫਾਰਮ IV ਅਧੀਨ

## ਅਜੂਨੀ ਬਾਰੇ ਲੋੜੀਂਦੀ ਸੂਚਨਾ

| | |
|---|---|
| ਪ੍ਰਕਾਸ਼ਨ ਸਥਾਨ | ਮਨਸੂਰਾਂ ਜ਼ਿਲਾ ਲੁਧਿਆਣਾ |
| ਪ੍ਰਕਾਸ਼ਨ ਦੀ ਮਿਆਦ | ਮਾਸਿਕ |
| ਮੁਦ੍ਰਕ, ਪ੍ਰਕਾਸ਼ਨ ਤੇ ਮਾਲਕ ਦਾ ਨਾਂ | ਬਾਬਾ ਮਧੁਸੂਦਨ ਸਿੰਘ ਬੇਦੀ |
| ਕੌਮੀਅਤ | ਭਾਰਤੀ |
| ਪਤਾ | ਮਨਸੂਰਾਂ ਜ਼ਿਲਾ ਲੁਧਿਆਣਾ |
| ਸੰਪਾਦਕ ਦਾ ਨਾਂ | ਬਾਬਾ ਮਧੁਸੂਦਨ ਸਿੰਘ ਬੇਦੀ |
| ਕੌਮੀਅਤ | ਭਾਰਤੀ |
| ਪਤਾ | ਮਨਸੂਰਾਂ ਜ਼ਿਲਾ ਲੁਧਿਆਣਾ |

ਮੈਂ ਐਲਾਨ ਕਰਦਾ ਹਾਂ ਕਿ ਉਪਰੋਕਤ ਵੇਰਵਾ ਮੇਰੇ ਗਿਆਨ ਤੇ ਵਿਸ਼ਵਾਸ਼ ਅਨੁਸਾਰ ਸਹੀ ਹੈ।

31-1-1982

ਪ੍ਰਕਾਸ਼ਕ :— ਬਾਬਾ ਮਧੁਸੂਦਨ ਸਿੰਘ ਜੀ ਬੇਦੀ

# ਸੰਪਾਦਕੀ

## ਬਾਬਾ ਮਧੁਸੂਦਨ ਸਿੰਘ ਜੀ ਦੀ ਕਲਮ ਤੋਂ

ਅੱਜ ਘੋਰ ਕਲਯੁੱਗ ਹੈ। ਸੰਗਤਾਂ ਦੇ ਵਿਚ ਗੁਰਦੁਆਰਾ, ਮਸਜਿਦ, ਮੰਦਰ, ਗਿਰਜੇ, ਉਪਰੰਤ ਹੋਰ ਧਰਮ ਅਸਥਾਨਾ ਨੂੰ ਪ੍ਰਮੇਸ਼ਵਰ ਦੇ ਅਸਥਾਨ ਨਹੀਂ ਸਮਝੇ ਜਾਂਦੇ। ਹਰ ਕੋਈ ਮਨਮੱਤ ਦੇ ਆਧਾਰ ਤੇ ਇਹਨਾਂ ਪ੍ਰਮੇਸ਼ਵਰ ਦੇ ਨਿਸ਼ਾਨਾਂ ਨੂੰ ਵਖਰੇ ਵਖਰੇ ਧਰਮ ਸਮਝ ਕੇ ਇਕ ਦੂਸਰੇ ਕੋਲੋਂ ਨਫਰਤ ਕਰਦੇ ਹਨ। ਲੜਾਈਆਂ ਮੁਲ ਲੈਂਦੇ ਹਨ। ਝਗੜੇ ਤੇ ਦੰਗੇ ਫਸਾਦ ਕਰਦੇ ਹਨ। ਗਰੀਬ ਅਨਾਥ ਬਜ਼ਾਰਾਂ ਵਿਚ ਬੈਠਿਆਂ ਨੂੰ ਲੁਟ ਲੈਂਦੇ ਹਨ। ਨਾਮ-ਆਪ ਆਪਣੇ ਧਰਮ ਨੂੰ ਮੁੱਖ ਰਖ ਲੈਂਦੇ ਹਨ। ਇਹਨਾਂ ਪੂਜ ਅਸਥਾਨਾਂ ਦੇ ਸੇਵਕਾਂ ਨੂੰ ਧਰਮ ਦੇ ਆਧਾਰ ਤੇ ਜਥੇਬੰਦੀਆਂ ਕਰਦੇ ਹਨ। ਗੁਰਮਤ ਨਹੀਂ ਇਹ ਕੇਵਲ ਮਨਮੱਤ ਹੈ।

ਗੁਰਮਤ ! 'ਗੁਰਬਾਣੀ ਕਹੇ ਸੇਵਕ ਜਨ ਮਾਨੈ ਪ੍ਰਤਖ ਗੁਰੂ ਨਿਸਤਾਰੇ' ਗੁਰਬਾਣੀ ਵਿਚ ਪਾਤਸ਼ਾਹ ਦਾ ਫੁਰਮਾਨ 'ਏਕ ਪਿਤਾ ਏਕਸ ਕੇ ਹਮ ਬਾਰਕ' ਏਕ ਪਿਤਾ ਤੋਂ ਮੁਰਾਦ ਪ੍ਰਮੇਸ਼ਵਰ ਹੈ। ਚੌਰਾਸੀ ਲੱਖ ਜੂਨੀ ਵਿਚ ਮਨੁੱਖਾ ਦੇਹੀ ਇਕ ਪਦਵੀ ਹੈ। ਏਕ ਪਿਤਾ ਤੋਂ ਮੁਰਾਦ ਪ੍ਰਮੇਸ਼ਵਰ ਆਪ ਹੈ ਜੋ ਚੁਰਾਸੀ ਲੱਖ ਜੂਨੀ ਦਾ ਜਨਮ ਦਾਤਾ ਹੈ। ਇਹ ਮੰਦਰ ਗੁਰਦੁਆਰੇ, ਗਿਰਜੇ, ਮਸਜਿਦਾਂ ਹੋਰ ਧਰਮ ਦੇ ਨਿਸ਼ਾਨ ਉਸ ਏਕ ਪਿਤਾ ਪ੍ਰਮੇਸ਼ਵਰ ਦੇ ਨਿਸ਼ਾਨ ਹਨ। ਇਨਸਾਨ-ਇਨਸਾਨ ਹੈ। ਜੇਕਰ ਪ੍ਰਮੇਸ਼ਵਰ ਨੂੰ ਆਪਣਾ ਪਿਤਾ ਕਰ ਕੇ ਜਾਣਦਾ ਹੈ। ਚਾਹੇ ਉਹ ਮੁਸਲਮਾਨ ਹੈ ਚਾਹੇ ਉਹ ਸਿੱਖ ਹੈ; ਚਾਹੇ ਉਹ ਹਿੰਦੂ ਹੈ, ਚਾਹੇ ਉਹ ਈਸਾਈ ਹੈ, ਚਾਹੇ ਉਹ ਯਹੂਦੀ ਹੈ। ਕਿਸੇ ਕੌਮ ਦਾ ਹੈ ਕਿਸੇ ਮਤ ਦਾ ਹੈ। ਉਸਦੇ ਵਿਚ ਵੀ ਪ੍ਰਮੇਸ਼ਵਰ ਹੈ। ਉਸ ਦੀ ਆਤਮਾ ਪ੍ਰਮੇਸ਼ਵਰ ਦੀ ਅੰਸ ਹੈ। ਪ੍ਰਮੇਸ਼ਵਰ ਉਸ ਦੇ ਸਰੀਰ ਨੂੰ ਛੱਡ ਗਿਆ ਉਸ ਦੀ ਆਤਮਾ ਗਈ-ਸਰੀਰ ਮੁਰਦਾਰ ਬਣ ਜਾਂਦਾ ਹੈ। ਇਸਨੂੰ ਕੋਈ ਰਿਸ਼ਤੇਦਾਰੀ ਜਾਂ ਸੰਬੰਧ ਨਹੀਂ ਰਖਦਾ। ਕੋਈ ਫੂਕ ਕੇ, ਕੋਈ ਦਫਨਾ ਕੇ-ਕੋਈ ਜਲ ਪ੍ਰਵਾਹ ਕਰਕੇ, ਕੋਈ ਗਿਰਜਾਂ ਨੂੰ ਖੁਆ ਕੇ ਇਸ ਸਰੀਰ ਨੂੰ ਖਤਮ ਕਰ ਦਿੰਦਾ ਹੈ।

ਸਦਾ ਰਹਿਣ ਵਾਲੀ ਵਸਤੂ ਕੇਵਲ ਪ੍ਰਮੇਸ਼ਵਰ ਹੈ। ਉਸਦੇ ਸਭ ਨਿਸ਼ਾਨ ਹਨ। ਜੇਕਰ ਉਸ ਨੂੰ ਪ੍ਰਮੇਸ਼ਵਰ ਦੀ ਪਹਿਚਾਨ ਹੈ ਤਾਂ ਇਨਸਾਨੀਅਤ ਦਾ ਰੂਪ ਹੈ ਨਹੀਂ ਤਾਂ ਇਨਸਾਨ-ਹੈਵਾਨ ਹੈ। ਮਲੀਨ ਬੁੱਧੀ, ਇਹ ਮਲੀਨ ਬੁੱਧੀ ਹੀ ਅੱਜ ਇਨਸਾਨ ਨੂੰ ਬਰਾੜ ਰੂਪ ਦੇ ਰਹੀ ਹੈ। ਧਰਮਾਂ ਦੀ ਆੜ ਵਿਚ ਆ ਕੇ ਆਪਣੇ ਆਪ ਨੂੰ ਸਭਾ ਸੁਸਾਇਟੀਆਂ ਵਿਚ ਲਿਆਕੇ ਇਨਸਾਨੀਅਤ ਨੂੰ ਤਬਾਹ ਤੇ ਬਰਬਾਦ ਕਰ ਰਹੇ ਹਨ।

ਗਊ ਇਕ ਮਾਂ ਦਾ ਰੂਪ ਹੈ। ਜੋ ਪ੍ਰਮੇਸ਼ਵਰ ਦੀ ਦੇਣ ਹੈ। ਪ੍ਰਮੇਸ਼ਵਰ ਦੇ ਬੱਚਿਆਂ ਨੂੰ ਦੁੱਧ ਦੇਂਦੀ ਹੈ। ਪ੍ਰਮੇਸ਼ਵਰ ਦਾ ਰੂਪ ਜਾਣ ਕੇ ਉਸ ਨੂੰ ਪਵਿਤਰ ਜਾਣਦੇ ਹਨ। ਪਰੰਤੂ ਕੁਝ ਧਰਮ ਐਸੇ ਵੀ ਹਨ। ਮਸਾਲ ਦੇ ਤੌਰ ਤੇ ਮੁਸਲਮਾਨ, ਇਸਾਈ ਬਗੈਰਾ ਜੋ ਇਸ ਗਊ ਨੂੰ ਬਧਕ ਕਰਕੇ ਖਾ ਜਾਂਦੇ ਹਨ। ਪਰੰਤੂ ਹਿੰਦੂ ਤੇ ਸਿੱਖ ਧਰਮ ਵਿਚ ਇਸ ਨੂੰ ਪਵਿਤਰ ਗਿਣਿਆ ਗਿਆ। ਇਸ ਦੀ ਰਖਿਆ ਲਈ ਸਿੱਖ ਧਰਮ ਕਾਇਮ ਹੋਇਆ। ਮੁਸਲਮਾਨਾਂ ਦੇ ਹੱਲੇ ਨਾਦਰ ਖਾਂ ਵਰਗੇ

ਅਹਿਮਦ ਸ਼ਾਹ ਅਬਦਾਲੀ ਵਰਗੇ ਗਊ ਬੰਧਕ ਕਰਨ ਵਾਲੇ ਸਨ। ਮੰਦਰਾਂ ਨੂੰ ਲੁਟ ਲੈਂਦੇ ਸਨ। ਬਹੂ ਬੇਟੀਆਂ ਨੂੰ ਚੁੱਕ ਕੇ ਲੈ ਜਾਂਦੇ ਸਨ। ਕੇਵਲ ਹਵਾਨੀਅਤ ਦਾ ਰੂਪ ਸੀ। ਇਸ ਹਵਾਨਾਂ ਦੇ ਰੂਪ ਦਾ ਟਾਕਰਾ ਕਰਨ ਲਈ ਜੋ ਪ੍ਰਮੇਸ਼ਵਰ ਦੇ ਅਸੂਲਾਂ ਤੋਂ ਵਿਰੁਧ ਸੀ। ਸਿੱਖਾਂ ਤੋਂ ਸਿੰਘ ਬਣ ਗਏ। ਜਿੰਨਾਂ ਨੂੰ ਹਿੰਦੂ ਧਰਮ ਵਿਚ ਇਕ ਪ੍ਰਮੇਸ਼ਵਰ ਦੀ ਫੌਜ ਗਿਣਿਆ ਤਾਂ ਜੋ ਪ੍ਰਮੇਸ਼ਵਰ ਦੇ ਨਾਮ ਦੀ ਰੱਖਿਆ ਕਰ ਸਕਣ।

ਇਸ ਪ੍ਰਮੇਸ਼ਵਰ ਦੀ ਫੌਜ ਨੂੰ ਪਵਿੱਤਰ ਰੱਖਣ ਲਈ ਮਹਾਰਾਜ ਨੇ ਨਸ਼ੀਲੀਆਂ ਵਸਤੂਆਂ ਤੰਬਾਕੂ, ਸ਼ਰਾਬ ਵਗੈਰਾ ਦਾ ਇਸਤੇਮਾਲ ਅਪਵਿੱਤਰ ਕਹਿ ਦਿੱਤਾ। ਗੁਰੂ ਕਾ ਹੁਕਮ ਜਾਣ ਕੇ ਗੁਰਮਤ ਜਾਣ ਕੇ ਆਪਣੇ ਗੁਰੂ ਦਾ ਹੁਕਮ ਸਿਰ ਮੱਥੇ ਮੰਨਿਆ। ਪਰੰਤੂ ਕੁਝ ਧਰਮ ਐਸੇ ਹਨ ਜੋ ਸਾਰੀ ਦੁਨੀਆਂ ਵਿਚ ਛਾਏ ਹੋਏ ਹਨ, ਇਹਨਾਂ ਵਸਤੂਆ ਦਾ ਇਸਤੇਮਾਲ ਕਰਦੇ ਹਨ । ਔਰ ਵਰਤਦੇ ਹਨ, ਕੋਈ ਪਾਪ ਨਹੀਂ ਜਾਣਦੇ। ਇਹ ਸਭ ਪ੍ਰਮੇਸ਼ਵਰ ਦੀ ਰਚਨਾ ਹੈ। ਜੋ ਆਪੋ ਆਪਣੀ ਮਨਮਤ ਵਿਚ ਰਚਿਤ ਹਨ। ਆਪੋ ਆਪਣੇ ਧਰਮ ਬਣਾ ਬੈਠੇ ਹਨ । ਕੋਈ ਆਖਦਾ ਹੈ ਇਹ ਮੰਦਰ ਹੈ। ਇਸ ਵਿਚ ਬੜੇ ਸ਼ੌਕ ਨਾਲ ਨੰਗੇ ਸਿਰ ਆਉ-ਪਰੰਤੂ ਜੁਤੀਆਂ ਲਾਹ ਕੇ ਆਉ। ਗਿਰਜੇ ਵਾਲਾ ਆਖਦਾ ਹੈ । ਸਿਰੋਂ ਨੰਗੇ ਆਉ ਜੁੱਤੀਆਂ ਪਾ ਕੇ ਆਉ। ਮੁਸਲਮਾਨ ਆਖਦਾ ਹੈ ਮਸਜਿਦ ਵਿਚ ਆਉਣਾ ਹੈ ਤਾਂ ਉਜੂ ਕਰ ਪੰਜ ਵਕਤ ਨਿਮਾਜ ਪੜ। ਗੁਰਸਿੱਖ ਆਖਦਾ ਹੈ ਗੁਰਦੁਆਰੇ ਵਿਚ ਆਉਣਾ ਹੈ ਜੋੜਾ ਲਾਹ ਕੇ ਆਉ। ਸਿਰ ਢੱਕ ਕੇ ਆਉ ਹੱਥ ਪੈਰ ਧੋ ਕੇ ਆਉ। ਇਸੇ ਤਰਾਂ ਹਰ ਇਕ ਧਰਮ ਨੇ ਜੋ ਪ੍ਰਮੇਸ਼ਵਰ ਦੇ ਨਾਮ ਨੂੰ ਆਪੋ ਆਪਣੀ ਮਨਮਤ ਵਿਚ ਵੰਡੀ ਬੈਠੇ ਹਨ। ਆਪੋ ਆਪਣੀ ਮਰਯਾਦਾ ਕਾਇਮ ਕੀਤੀ ਹੋਈ ਹੈ। ਔਰ ਇਸ ਮਰਯਾਦਾ ਦੀ ਖ਼ੰਡਤਾ ਉਤੇ ਲੜਾਈਆਂ ਤੇ ਦੰਗੇ ਫਸਾਦ ਕਰਦੇ ਹਨ। ਸਭ ਪ੍ਰਮੇਸ਼ਵਰ ਦੇ ਅਸਥਾਨ ਹਨ। ਪ੍ਰਮੇਸ਼ਵਰ ਪਵਿਤਰ ਤੇ ਅਪਵਿਤਰ ਕਦੇ ਨਹੀਂ ਹੁੰਦਾ ਉਹ ਸਦਾ ਹੀ ਪਵਿਤਰ ਹੈ। ਉਸ ਦੇ ਨਿਸ਼ਾਨ ਵੀ ਸਦਾ ਹੀ ਪਵਿਤਰ ਹਨ। ਇਸ ਪਵਿਤਰਤਾ ਨੂੰ ਸਦਾ ਮੁੱਖ ਰਖੋ। ਪ੍ਰਮੇਸ਼ਵਰ ਦੀ ਔਰ ਉਸ ਦੀਆਂ ਦਿਤੀਆਂ ਦਾਤਾਂ ਦੀ ਦਸਾਂ ਨਹੁੰਆਂ ਦੀ ਕਿਰਤ ਅੰਦਰ ਕਾਇਮ ਕਰੋ।

ਤੁਰਦੇ ਫਿਰਦੇ ਬੈਠਦੇ ਉਠਦੇ ਹੱਥਾਂ ਨਾਲ ਕੰਮ ਕਰੋ। ਉਹਦੇ ਦਿੱਤੇ ਹੋਏ ਸਾਰੇ ਅੰਗ ਵਰਤੋ। ਪਰੰਤੂ ਪ੍ਰਮੇਸ਼ਵਰ ਦਾ ਨਾਮ ਜਪੋ। ਹਠੀ ਨਾਮ ਨੂੰ ਹਥੋਂ ਨਾ ਛਡੋ। ਜੀਭਾ ਵਿਹਲੀ ਬੈਠੀ ਰਹਿੰਦੀ ਹੈ ਇਸਨੂੰ ਨਾਮ ਜਪਣ ਦੇ ਆਹਰੇ ਲਗਾਉ। ਪ੍ਰਮੇਸ਼ਵਰ ਦੇ ਰੰਗ ਵਿਚ ਰੰਗੇ ਗਏ ਸਦਾ ਆਨੰਦ ਮਾਣੋਂਗੇ। ਔਰ ਬੁਰਿਆਈ ਤੋਂ ਬਚੇ ਰਹੋਂਗੇ।

ਸਤਿਨਾਮ ਸ੍ਰੀ ਵਾਹਿਗੁਰੂ ਨਾਮ ਚਿੱਤ ਆਵੈ ॥

ਸਿਖ ਇਤਿਹਾਸ ਦੇ ਝਰੋਖੇ ਵਿਚੋਂ

# ਆਰਤੀ ਧੂਪ ਦੀਪ ਸਬੰਧੀ ਵੀਚਾਰ

ਜੋ 'ਮਹਾਤਮਾ' ਮਿਤੀ 14-4-82 ਨੂੰ ਸ੍ਰੀ ਅੰਮ੍ਰਿਤਸਰ ਤੋਂ ਛਪਿਆ।

ਮਹੰਤ ਭਗਤ ਰਾਮ ਮੁਸਾਫਰ ਜੀ ਦੀ ਕਲਮ ਤੋਂ

ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ ਬਹੁਤ ਸਾਰੇ ਸਿਖ ਵਿਦਵਾਨਾਂ ਦੀ ਤਿਆਰ ਕੀਤੀ ਹੋਈ ਸਿਖ ਰਹਿਤ ਮਰਯਾਦਾ ਛਪ ਚੁਕੀ ਹੈ, ਜਿਸ ਵਿਚ ਸਿੱਖ ਵਿਦਵਾਨਾਂ ਨੇ ਜਾਤ ਪਾਤ ਛੂਤ ਛਾਤ ਜੰਤ੍ਰ ਮੰਤ੍ਰ ਸ਼ਗਨ ਤਿਥ ਗ੍ਰਹਿ ਸਰਾਧ ਪਿਤਰ ਖਿਆਤ ਪਿੰਡ ਪਤਲ ਕ੍ਰਿਆ ਕਰਮ ਹੋਮ ਯਗ ਪੂਰਨਮਾਸ਼ੀ ਧੂਪ ਦੀਪ ਦੀਵੇ ਜਗਾ ਕੇ ਆਰਤੀ ਕਰਨ ਆਦ ਨੂੰ ਮਨ ਮੱਤ ਦਸਿਆ ਹੈ। ਦਾਹੜਾ ਰੰਗਣ ਵਾਲਾ, ਅਫੀਮ ਭੰਗ ਸ਼ਰਾਬ ਪੀਣ ਵਾਲਾ ਸਿੱਖ ਨਹੀਂ ਹੈ।

ਜੇਕਰ ਮੈਂ ਭੁਲਦਾ ਨਾ ਹੋਵਾਂ ਤਾਂ ਇਹ ਠੀਕ ਹੀ ਹੋਵੇਗਾ ਕਿ ਸਿੱਖਾਂ ਦੇ ਵਡੇ ੨ ਘਰਾਣਿਆਂ ਅਫਸਰਾਂ ਤੇ ਹੋਰ ਕਿਰਤ ਕਰਨ ਵਾਲਿਆਂ ਦੀ ਪੰਜਾਹ ਫੀ ਸਦੀ ਜ਼ਰੂਰ ਦਾਹੜਾ ਰੰਗਣ ਵਾਲਿਆਂ ਦੀ ਗਿਣਤੀ ਹੋਵੇਗੀ ਅਤੇ ਇਹ ਸਿੱਖ ਪੰਥ ਦੇ ਮੁਖੀ ਭੀ ਗਿਣੇ ਜਾਂਦੇ ਹਨ ਜੇਕਰ ਦਾਹੜਾ ਰੰਗਣ ਵਾਲਾ ਸਿੱਖ ਨਹੀਂ ਹੈ ਤਾਂ ਉਸ ਨੂੰ ਪੰਥ ਦਾ ਆਗੂ ਕਿਉਂ ਮੰਨਿਆ ਜਾਂਦਾ ਹੈ ਕੀ ਇਹ ਮਨਮਤ ਹੈ ਜਾਂ ਗੁਰਮਤ ਹੈ।

ਦੂਸਰੇ ਰਾਮ ਕਲੀ ਸਦ ਵਿਚ ਔਂਦਾ ਹੈ, ਪਿੰਡ ਪੱਤਲ ਕਿਰਿਆ ਦੀਵਾ ਫੁੱਲ ਹਰਿਸਰ ਪਾਵਏ। ਕੇਸ਼ੋ ਗੋਪਾਲ ਪੰਡਤ ਸਦਿਅਹ ਹਰਿ ਹਰਿ ਕਥਾ ਪੜਹਿ ਪੁਰਾਣ ਜੀਉ।

ਇਸ ਤੋਂ ਬਿਨਾਂ ਜਦ ਭੀ ਕੋਈ ਗੁਰਪੁਰਬ ਔਂਦਾ ਹੈ ਤਾਂ ਤਿਥਾਂ ਨੂੰ ਮੁਖ ਰਖ ਕੇ ਮਨਾਇਆ ਜਾਂਦਾ ਹੈ ਜਿਵੇਂ ਕਤਕ ਦੀ ਪੂਰਨਮਾਸ਼ੀ ਪਹਿਲੀ ਪਾਤਸ਼ਾਹੀ ਦਾ ਪੁਰਬ ਜੇਠ ਸੁਦੀ ਚੌਥ ਨੂੰ ਪੰਜਵੇਂ ਪਾਤਸ਼ਾਹ ਜੀ ਦਾ ਸ਼ਹੀਦੀ ਗੁਰਪੁਰਬ ਪੋਹ ਸੁਦੀ ਸਪਤਮੀ ਦਸਮੇਸ਼ ਪਾਤਸ਼ਾਹ ਜੀ ਦਾ ਪੂਰਬ ਆਦਿ ਮਨਾਏ ਜਾਂਦੇ ਹਨ ਜੇਕਰ ਤਿਥਾਂ ਨਹੀਂ ਮੰਨਣ ਯੋਗ ਤਾਂ ਇਹਨਾਂ ਤਿਥਾਂ ਦੀ ਉਡੀਕ ਕਿਉਂ ਕੀਤੀ ਜਾਂਦੀ ਹੈ ਤਿਥਾਂ ਦੇ ਹਿਸਾਬ ਨਾਲ ਸਾਰੇ ਪੂਰਬ ਗੁਰੂਆਂ ਦੇ ਅਵਤਾਰਾਂ ਦੇ ਤਥਾ ਹੋਰ ਭੀ ਮਹਾਂ ਪੁਰਸ਼ਾਂ ਦੇ ਮਨਾਏ ਜਾਂਦੇ ਹਨ।

ਗੁਰਬਾਣੀ ਵਿੱਚ ਤਿਥਾਂ ਦੇ ਅਤੇ ਸਤ ਵਾਰਾਂ ਦੇ ਨਾਮ ਤੇ ਬਾਣੀ ਦਾ ਉਚਾਰਨ ਕੀਤਾ ਹੋਇਆ ਹੈ ਅਗਰ ਗੁਰਬਾਣੀ ਦੇ ਆਧਾਰ ਤੇ ਤਿਥਾਂ ਨੂੰ ਮੰਨ ਲਿਆ ਜਾਵੇ ਤਾਂ ਕੀ ਮਨਮੱਤ ਹੋ ਜਾਂਦੀ ਹੈ।

ਅਗੇ ਆ ਗਈ ਗਲ ਧੂਪ ਦੀਪ ਦੀ, ਗੁਰਬਾਣੀ ਵਿੱਚ ਆਯਾ ਹੈ। ਧੂਪ ਦੀਪ ਸੇਵਾ ਗੋਪਾਲ। ਧੂਪ ਦੀਪ ਕਰਨੀ ਗੋਪਾਲ। ਨਿਰੰਕਾਰੀ ਦੀ ਸੇਵਾ ਹੈ ਤਥਾ—

ਧੂਪ ਦੀਪ ਘ੍ਰਿਤ ਸਾਜ ਆਰਤੀ।
ਬਲਿਹਾਰਨੇ ਜਾਉ ਕਮਲਾਪਤੀ।
ਮੰਗਲਾ ਹਰਿ ਹਰਿ ਮੰਗਲਾ
ਨਿਤ ਮੰਗਲ ਰਾਜਾ ਰਾਮ ਰਾਏ ਕੋ।
ਊਤਮ ਦੀਵਰਾ ਨਿਰਮਲ ਬਾਤੀ।
ਤੂੰ ਹੀ ਨਿਰੰਜਨ ਕਮਲਾਪਾਤੀ।
ਰਾਮ ਭਗਤ ਰਾਮਾ ਨੰਦ ਜਾਨੇ
ਪੂਰਨ ਪਰਮਾਨੰਦ ਵਖਾਣੇ
ਮਦਨ ਮੂਰਤ ਭੈ ਤਾਰ ਗੋਬਿੰਦੇ
ਸੈਣ ਭਣੈ ਭਜ ਪਰਮਾਨੰਦੇ।

ਤਥਾ ਸਰਬਲੋਹ ਵਿਚੋਂ

ਧੂਪ ਦੀਪ ਤਿਲਕਾਦ ਸੁਗੰਧਾ
ਪੁਹਪ ਲਲਤ ਕਰਲੀਏ
ਨਿਰਮਲ ਅੰਭ ਕਲਸ ਕੰਚਨ ਭਰ
ਪਾਕ ਸੁਬਿਧ ਬਿਧ ਕੀਏ

ਧਿਆਏ ੧ ਛੰ: ੩੩੯

ਤਥਾ ਵਿਸ਼ਨੂੰ ਭਗਵਾਨ ਜੀ ਦੀ ਆਰਤੀ—

ਧੂਪ ਦੀਪ ਸਵਾਰ ਆਰਤੀ ਕਰਤ ਪੂਜਾ ਚਾਹੁ ਸੁਰ
ਘਸਤ ਕੁੰਕਮ ਅਗਰ ਚੰਦਨ
ਪੁਸ਼ਪ ਗੰਧ ਸੁਗੰਧ ਚੁਰ।
ਨਈਵੇਦ ਨਾਨਾ ਭਾਂਤ ਬਿੰਜਨ

ਬਿਬਿਧ ਨੇਵੇ ਜਾਤ ਤਰ।
ਅਨੇਕ ਕੁਸਮ ਸੁਗੰਧ ਨਾਨਾ
ਭਾਂਤ ਪਰਮਲ ਪਰਸਪਰ।
ਰੁਚਰ ਚਰਚਤ ਈਸ ਅਰਪਤ
ਕਰਤ ਜੈ ਜੈਕਾਰ ਸੁਰ।
ਬਜਤ ਤਾਲ ਮ੍ਰਿਦੰਗ ਮਹਾਵਰ
ਨਚਤ ਅਪੱਛਰ ਗਨ ਚਤੁਰ।

ਧਿ: ੨ ਛੰ: ੬੦੨

ਤਥਾ—ਮੰਗਲ ਆਰਤੀ ਜੋ ਕੋਈ ਗਾਵੈ
ਪੁਨਰਪ ਗਰਭ ਨ ਲੇਟੇ।
ਬਿਸ੍ਰੁ ਬਿਭੂਤ ਆਰਤੀ ਕਰ ਹੈ
ਜਮ ਜਾਗਾਤਿ ਨ ਭੇਟੇ।
ਕ੍ਰਿਤ ਅਘ ਦੋਖ ਬਿਕਾਤ ਚਿਰਨ ਕੇ
ਅਪਦਾ ਕਾਲਖ ਮੇਟੇ।
ਮੁਖ ਉਜਲ ਮਨ ਨਿਰਮਲ ਹੋਵੇ
ਪੜਤ ਨ ਜਮ ਕੇ ਫੇਟੇ।

ਧਿ: ੫ ਛੰ: ੧੨੩

ਤਥਾ—ਅਸਟਗੰਧ ਸ਼ੁਭ ਆਰਤੀ ਧਰੇ।
ਸਕਲ ਸਾਮਗ੍ਰੀ ਰਾਜ ਤੁਲ ਕਰੇ।

ਧਿ: ੫ ਪੰਨੇ ੪੩੧

ਤਥਾ—ਅਬ ਕੇ ਪਾਪ ਪੂਰਬਲੇ ਪਾਪਾ।
ਮਿਟੰ ਸਕਲ ਜੀਵਨ ਸੰਤਾਪਾ।
ਪਰਬ ਪਰਬ ਉਤਸਵ ਬਿਧ ਕਰੈ।
ਆਰਤੀ ਸਮੈ ਪੂਜ ਅਨਸਰੈ।
ਪੰਚ ਪਕਾਰ ਪੂਜੇ ਸੁਖਲੋਹੈ।
ਗ੍ਰੰਥ ਹਰੀ ਮੇ ਭੇਦ ਨ ਕੋਹੈ।
ਆਰਤੀ ਸਮੇ ਸਮੈ ਪਰ ਕਰੈ।
ਉਦਾਰ ਚਿਤ ਹੈ, ਪੂਜ ਅਨੁਸਰੇ।
ਪੂਜਾ ਕੁੰਭ ਤੋਰਨ ਨਵ ਪਲ੍ਹਵ।
ਪੁਸਪ ਫਲਨ ਜੁਤ ਬਾਂਧ ਭਲਵ।
ਪੰਚ ਤੂਰ ਵਾਦਿੱਤ੍ਰ ਬਜਾਵੈ।
ਰਾਗ ਰਾਗਨੀ ਪਦ ਸਭ ਗਾਵੈ।
ਨਾਰਦੀ ਭਗਤਿ ਕਹੇ ਸੁਖ ਲੋਹੈ।
ਪ੍ਰੇਮ ਮਗਨ ਉਮਾਹ ਪਦ ਛੋਹੈ।
ਕੁਸਮ ਬਸਨ ਸੁਗੰਧ ਪਕਵਾਨਾ।

ਅਰਪੇ ਹਿਤ ਕਰ ਸ੍ਰੀ ਭਗਵਾਨਾ।
ਸੰਤ ਮਨਾਵੈ ਪੂਜ ਗ੍ਰੰਥਾ।
ਦਰਸ ਪਰਸ ਪਾਵੈ ਪਠ ਸੰਥਾ।
ਮੰਗਲ ਦਰਬ ਕਦਲੀ ਤਰੁ ਦ੍ਵਾਰੇ।
ਆਰੰਭ ਸਮੈ ਸਦ ਗ੍ਰੰਥ ਅਨੁਸਾਰੈ।
ਪਰਸ ਮਾਤਿ ਗ੍ਰੰਥ ਹੋਏ ਜਬੈ।
ਕਰਾਹ ਗੁਰਪੁਰਬ ਕਰੈ ਸਿਖ ਤਬੈ।
ਪੂਜੇ ਸੁਖ ਲੋਹ ਭਗਵਾਨਾ।
ਅਰਪੈ ਸੁਖ ਕਾਮਨਾ ਪ੍ਰਧਾਨਾ।
ਪੁਸਪ ਅੰਜਲੀ ਪੂਜੈ ਹਰਿ ਦੇਵਾ।
ਸਰਬ ਫਲ ਸਰਬ ਅੰਨ ਸਭ ਮੇਵਾ।

ਧਿਆਏ ੫ ਪੰ: ੪੯੧ ਸਰਬਲੋਹ ਇਤਿ

ਤਥ-ਸੂਰਜ ਪਰਕਾਸ਼ੋਕਤ ਢਕੇ ਦੇ ਪ੍ਰਸੰਗ ਵਿਚੋਂ ਇਕ ਵਿਰਧਾ ਮਾਈ ਨੇ ਨੌਮੇ ਗੁਰੂ ਜੀ ਦੀ ਪੂਜਾਦਿਕ ਕਰਨੀ। ਚੌ:

ਧੂਪ ਦੀਪ ਨਈਵੇਂਦ ਸੁਧਾਰਾ।
ਕਰ ਪੂਜਨ ਸਤਿਗੁਰੂ ਉਦਾਰਾ।

ਆਰਤੀ। ਚੌਪਾਈ

ਤਬ ਉਠ ਕਰ ਸਭ ਸੰਗਤ ਰਾਸ।
ਜਿਨਮੁਹ ਅਹਾਰ ਬੁਲਾਕੀ ਦਾਸ।
ਦੀਪਕ ਵਾਰ ਆਰਤੀ ਕਰੀ।
ਧੂਪ ਧੁਖਾਇ ਅਗਾਰੀ ਧਰੀ।

ਰਾਸ ੧੨ ਅੰਧੂ ੫

ਤਥਾ-ਨੌਵੇਂ ਗੁਰੂ ਜੀ ਦੀ ਸਮਾਧ ਵਾਸਤੇ
ਚੌ: ਇਕ ਗੁਰਬਖਸ਼ ਸਾਧ ਪਿਹ ਤਿਆਗਾ
ਸ੍ਰੀ ਗੁਰੂ ਤੇਗ ਬਹਾਦਰ ਜਾਗਾ।
ਧੂਪ ਦੀਪ ਨਿਤ ਕਰਤੇ ਰਹੀਐ।
ਆਨ ਥਾਨ ਜੈਥੇ ਨਹ ਚਹੀਐ।

ਰੁਤ ੧ ਅੰਸ੍ਰ ੪੭

ਤਥਾ-ਆਗਰੇ ਦਾ ਪ੍ਰਸੰਗ ਦਸਮੇਸ਼ ਜੀ
ਇਤ ਸਤਿਗੁਰ ਪੂਜਤ ਨਵਰਾਤੇ
ਚੰਦਨ ਧੂਪ ਫੂਲ ਬਹੁ ਭਾਂਤੇ।
ਦੁਰਗਾ ਪਾਠ ਅਨੇਕ ਕਰੰਤੇ।
ਸੈਜ ਸਕੇਲੀ ਹਵਨ ਹੁਵੰਤੇ।

(ਬਾਕੀ ਸਫਾ 9 ਤੇ)

# ਗੁਰ ਦੀਖਿਆ

ਪ੍ਰਸ਼ਨ :—ਕਈ ਕਹਿੰਦੇ ਹਨ ਧਿਆਨ ਵਿਚ ਬਿਜਲੀ ਦੇ ਪ੍ਰਕਾਸ਼ ਦੀ ਤਰ੍ਹਾਂ ਜੋਤ ਦਾ ਦਰਸ਼ਨ ਹੁੰਦਾ ਹੈ, ਸੋ ਇਹ ਪ੍ਰਕਾਸ਼ ਕੀ ਹੈ।

ਉਤਰ :—ਕਈ ਲੋਕ ਜੋ ਨੇਤਰਾਂ ਨੂੰ ਇਕ ਟਕ ਨੱਕ ਦੇ ਅਗ੍ਰ ਭਾਗ ਵਿਖੇ ਦ੍ਰਿਸ਼ਟੀ ਜੋੜਦੇ ਹਨ ਅਤੇ ਨੇਤਰਾਂ ਨੂੰ ਝਮਕਦੇ ਨਹੀਂ, ਸੋ ਇਕ ਟਕ ਦ੍ਰਿਸ਼ਟੀ ਲਗਾਇਆਂ ਨੇਤਰਾਂ ਅਗੇ ਜਲ ਛਾਇਆ ਜਾਂਦਾ ਹੈ ਤਾਂ ਉਹ ਮੁੜ ਅਕਾਸ਼ ਵਲ ਦੇਖਦੇ ਹਨ ਤਾਂ ਉਸ ਵੇਲੇ ਸਜਲ ਨੇਤਰਾਂ ਅਗੇ ਬਿਜਲੀ ਦੀ ਨਿਆਈਂ ਚਮਤਕਾਰ ਦ੍ਰਿਸ਼ਟੀ ਆਉਂਦਾ ਹੈ ਸੋ ਇਹੋ ਜਿਹੇ ਚਮਤਕਾਰ ਅਥਵਾ ਕੌਤਕ ਹਨ, ਇਹ ਸਭ ਇੰਦ੍ਰੇ ਗੋਚਰ ਹਨ। ਪ੍ਰਭੂ ਪ੍ਰਮੇਸ਼ਰ ਜੀ ਦਾ ਦਰਸ਼ਨ ਇੰਦ੍ਰੇ ਗੋਚਰ ਨਹੀਂ ਹੈ। ਅਗੋਚਰ ਹੈ॥

ਅਸਲ ਵਿਚ ਗੁਰਮਤਿ ਵਿਚ ਜਿਸ ਪ੍ਰਕਾਸ਼ਮਾਨ ਜੋਤ ਦਾ ਪਤਾ ਹੈ ਉਹ ਉਨਮਨੀ ਜੋਤ ਹੈ। ਯਥਾ ਭਾਈ ਗੁਰਦਾਸ ਜੀ ਦਾ ਬਚਨ ਹੈ॥

ਉਨਮਨੀ ਜੋਤਿ ਪਟੰਤਰ ਦੀਜੈ ਕਉਨ ਜੋਤਿ
ਦਇਆ ਕੈ ਦਿਖਾਵੈ ਜਾਹੀ ਤਾਹੀ ਬਨ ਆਵਈ॥

ਸੋ ਜੇਕਰ ਪੁਛੋ ਉਨਮਨੀ ਕੀ ਚੀਜ਼ ਹੈ ਤਾਂ ਇਸ ਦਾ ਉਤਰ ਇਹ ਹੈ ਕਿ ਮਨ ਦਾ ਸਰੂਪ ਸੰਕਲਪ ਵਿਕਲਪ ਹੈ, ਜਦ ਸੰਕਲਪ ਵਿਕਲਪ ਮਿਟ ਜਾਣ ਤਾਂ ਜਾਣੋ ਕਿ ਮਨ ਮਰ ਗਿਆ ਤਾਂ ਉਨਮਨ ਹੋਇਆ ਅਰਥਾਤ ਕਾਰਜ ਰੂਪ ਪ੍ਰਤਿਬਿੰਬ ਆਪਣੇ ਕਾਰਣ ਰੂਪ ਬਿੰਬ ਵਿਖੇ ਲੀਨ ਹੋ ਗਿਆ ਤਾਂ ਉਨਮਨੀ ਜੋਤਿ ਪ੍ਰਗਟ ਹੋ ਗਈ। ਮਨ ਅਰਥਾਤ ਸੰਕਲਪਾਂ ਵਿਕਲਪਾਂ ਦੇ ਮਰਨੇ ਦੇ ਮਗਰੋਂ ਜੋ ਰਹਿ ਜਾਏ ਉਸ ਦਾ ਨਾਉਂ ਉਨਮਨ ਹੈ। ਸੋ ਰਹਿ ਜਾਣਾ ਇਹ ਹੈ, ਆਪਣੇ ਕਾਰਣ ਵਿਖੇ ਲੀਨ ਹੋਕਰ ਸਨਾਤਨ ਪੂਰਬ ਰੂਪ ਹੋ ਜਾਣਾ। ਯਥਾ ਗੁਰੂ ਗ੍ਰੰਥ ਜੀ ਦਾ ਬਚਨ॥

ਇਹ ਮਨ ਉਲਟ ਸਨਾਤਨ ਹੂਆ॥
ਤਬ ਜਾਨਿਆ ਜਬ ਜੀਵਤ ਮੂਆ॥

ਸੋ ਜਦ ਮਨ ਉਲਟ ਕੇ ਸਨਾਤਨ ਹੋ ਜਾਂਦਾ ਹੈ ਅਰਥਾਤ ਆਪਣੇ ਸੁਭਾਵ ਨੂੰ ਛਡ ਦੇਂਦਾ ਹੈ ਤਾਂ ਉਨਮਨੀ ਜੋਤਿ ਪ੍ਰਗਟ ਹੁੰਦੀ ਹੈ। ਅਰਥਾਤ ਅਜਿਹਾ ਚਾਨਣਾ ਪ੍ਰਗਟ ਹੁੰਦਾ ਹੈ ਜੋ ਤਿੰਨ ਲੋਕਾਂ ਵਿਚ ਜੋ ਕਛ ਬੀਤਦਾ ਹੈ ਸੋ ਸਭ ਉਸ ਨੂੰ ਵਿਦਮਾਨ ਹੋ ਜਾਂਦਾ ਹੈ। ਅਥਵਾ ਏਹ ਕਹੋ ਕਿ ਜਾਣੀ ਜਾਣ ਹੋ ਜਾਂਦਾ ਹੈ ਤਾਂ ਤਿੰਨਾਂ ਲੋਕਾਂ ਦੀਆਂ ਖਬਰਾਂ ਦਸਦਾ ਹੈ। ਯਥਾ ਗੁਰੂ ਗ੍ਰੰਥ ਜੀ ਦਾ ਬਚਨ ਹੈ॥

ਏਹ ਮਨ ਲੈ ਜਉ ਉਨਮਨਿ ਰਹੈ॥
ਤਉ ਤੀਨ ਲੋਕ ਕੀ ਬਾਤ ਕਹੈ॥

ਸੋ ਜਦ ਮਨ ਲੈ ਹੋ ਕੇ ਉਨਮਨੀ ਜੋਤਿ ਪ੍ਰਗਟ ਹੁੰਦੀ ਹੈ ਅਰਥਾਤ ਜਾਣੀ ਜਾਣ ਹੋ ਜਾਂਦਾ ਹੈ ਤਾਂ ਤਿੰਨਾਂ ਲੋਕਾਂ ਦੀ ਤਿੰਨਾਂ ਕਾਲਾਂ ਦੀ ਸੋਝੀ ਹੋਇ ਆਂਵਦੀ ਹੈ॥

ਅਸਲੀ ਏਹ ਹੈ ਕਿ ਏਹ ਜੋ ਜੀਵ ਆਤਮਾ ਹੈ ਪਰਮ ਬ੍ਰਹਮ ਪ੍ਰਕਾਸ਼ਮਾਨ ਦੀ ਅੰਸ ਹੈ ਏਹ ਭੀ ਪ੍ਰਕਾਸ਼ ਮਾਨ ਹੈ ਪਰ ਮਨ ਦੇ ਸੰਕਲਪਾਂ ਵਿਕਲਪਾਂ ਨੇ ਦਿਬ ਜੋਤਿ ਨੂੰ ਭੁਲਾ ਕੇ ਚਰਮ ਦ੍ਰਿਸ਼ਟ ਦੇ ਰਖੀ ਹੈ। ਅਨਹਦ ਸ਼ਬਦ ਨੂੰ ਭੁਲਾਇ ਕੇ ਕਰਨ ਗੋਚਰ ਸ਼ਬਦ ਵਿਚ ਭਰਮਾਇ ਰਖਿਆ ਹੈ। ਅਤੇ ਦਿਬ ਸੂਝ ਨੂੰ ਭੁਲਾਇ ਕੇ ਹੋਰ ਹੀ ਸਮਝ ਦੇ ਰਖੀ ਹੈ। ਈਕੁਰ ਹੀ ਅੰਤਰ ਮੁਖਤਾ ਨੂੰ ਭੁਲਾਇ ਕੇ ਬਾਹਰਮੁਖੀ ਕਰ ਛਡਿਆ ਹੈ। ਸੋ ਸੰਕਲਪ ਵਿਕਲਪ ਮਿਟ ਜਾਣ ਤਾਂ ਬਾਹਿਰ ਮੁਖਤਾ ਮਿਟ ਜਾਂਦੀ ਹੈ। ਸੋ ਜਦ ਬਾਹਿਰ ਮੁਖਤਾ ਮਿਟ ਗਈ ਤਾਂ ਅੰਤਰ ਮੁਖੀ ਹੋਇਆ। ਤਾਂ ਮੁੜ ਅਨਹਦ ਅਥਵਾ ਉਨਮਨੀ ਦਿਬ ਦ੍ਰਿਸ਼ਟ ਪ੍ਰਾਪਤ ਹੋ ਜਾਂਦੀ ਹੈ॥

ਸੋ ਸੰਸਾਰ ਪਰ ਦੋ ਪ੍ਰਕਾਰ ਦੇ ਮਹਾਤਮ ਲੋਕ ਹੁੰਦੇ ਹਨ, ਇਕ ਈਸ਼ਰ ਕੋਟੀ ਜੀਕੁਰ ਗੁਰੂ ਨਾਨਕ

ਜੀ ਮਹਾਰਾਜ ਅਤੇ ਦੂਜੇ ਜੀਵ ਕੋਟੀ ਜੀਕੂਰ ਆਮ ਲੋਕ। ਮਨ ਦੇ ਸੰਕਲਪਾਂ ਵਿਕਲਪਾਂ ਦੇ ਜੋ ਬਜਰ ਕਪਾਟ ਹਨ ਸੋ ਈਸ਼ਰ ਕੋਟੀਆਂ ਨੂੰ ਨਹੀਂ ਲਗੇ ਹੁੰਦੇ। ਉਨ੍ਹਾਂ ਦੀ ਬ੍ਰਿਤੀ ਸੁਤੇ ਸਿਧ ਹੀ ਪ੍ਰਾਪਤ ਹੋਨ ਜੋਗ ਵਸਤੂ ਨੂੰ ਪ੍ਰਾਪਤ ਹੋਈ ਹੁੰਦੀ ਹੈ। ਅਤੇ ਜੀਵ ਕੋਟੀਆਂ ਨੂੰ ਯਤਨ ਕਰ ਕੇ ਪ੍ਰਾਪਤ ਹੁੰਦੀ ਹੈ। ਸੋ ਏਹ ਸਾਰਾ ਭੇਦ ਅਤੇ ਪ੍ਰਾਪਤੀ ਦਾ ਯਤਨ ਭਾਈ ਗੁਰਦਾਸ ਜੀ ਨੇ ਏਹ ਕਥਨ ਕੀਤਾ ਹੈ ॥ ਯਥਾ ਬਚਨ ॥

ਗੁਰ ਸਿਖ ਸੰਧ ਮਿਲੇ, ਬੀਸ ਇਕ ਈਸ ਭਏ,
ਇਤ ਤੇ ਉਲੰਘਉਤ ਜਾਇ ਠਹਿਰਾਵਈ ॥
ਚਰਮ ਦ੍ਰਿਸ਼ਟ ਮੂੰਦ, ਪੇਖੈ ਦਿਬ ਦ੍ਰਿਸ਼ਟ ਕੈ,
ਜਗਮਗ ਜੋਤ ਉਨਮਨੀ ਲਿਵ ਲਾਵਈ ॥
ਸੁਰਤ ਸਕੋਰਤ ਹੀ ਬਜਰ ਕਪਾਟ ਖੋਲ,
ਨਾਦ ਬਾਦ ਪਰਹਰੇ ਅਨਹਦ ਲਿਵ ਲਾਵਈ ॥
ਬਚਨ ਬਿਸਰਜਤ ਅਨਰਸ ਰਹਿਤ ਹੁਇ,
ਨਿਝਰ ਅਪਾਰ ਧਾਰ ਅਪਿਉ ਪੀਆਵਈ ॥

ਹੋਰ—ਜਉਲਉ ਆਨਰਸ ਬਸ ਤਉ ਲਉ ਨ ਪ੍ਰੇਮ ਰਸ, ਜਉ ਲਉ ਆਨ ਧਿਆਨ ਆਪਾ ਆਪ ਨਹੀਂ ਦੇਖੀਐ ॥ ਜਉ ਲਉ ਆਨ ਗਿਆਨ ਤਉ ਲਉ ਨ ਅਧਯਾਤਮ ਗਿਆਨ, ਜਉ ਲਉ ਨਾਦ ਬਾਦ ਨ ਅਨਾਹਦ ਬਿਸੇਖੀਐ ॥ ਜਉ ਲਉ ਅਹੰਬੁਧ, ਸੁਧ ਹੋਇ ਨ ਅੰਤਰ ਗਤਿ, ਜਉ ਲਉ ਨ ਲਖਾਵੈ ਤਉ ਲਉ ਅਲਖ ਨ ਲੇਖੀਐ ॥ ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ, ਏਕ ਹੀ ਅਨੇਕ ਮੇਕ ਏਕ ਏਕ ਭੇਖੀਅ ॥

ਸੋ ਤਾਤਪਰਯ ਏਹ ਕਿ ਜੋ ਕੁਛ ਪ੍ਰਾਪਤ ਯੋਗ ਵਸਤੂ ਹੈ ਸਭੋ ਸਤਿਨਾਮ ਸ਼ਬਦ ਗੁਰ-ਮੰਤਰ ਦੇ ਅਭਿਆਸ ਕਰਨੇ ਕਰ ਕੇ ਹੀ ਪ੍ਰਾਪਤੀ ਹੁੰਦੀ ਹੈ। ਹੋਰ ਕੋਈ ਭੀ ਉਪਾਉ ਨਹੀਂ ਹੈ। ਤਾਂ ਤੇ ਤੁਸੀਂ ਸ਼ਬਦ ਦਾ ਅਭਿਆਸ ਕਰੋ, ਜੋ ਚਾਹੋਗੇ ਇਸੀ ਇਕੋ ਬੀਜ ਵਿਚੋਂ ਹੀ ਬ੍ਰਿਛ ਉਤਪੰਨ ਹੋ ਕਰ ਸਭ ਕੁਛ ਪ੍ਰਾਪਤ ਹੋ ਜਾਏਗਾ ॥

ਇਤੀ ਛੇਵੀਂ ਸਾਖੀ ਸਮਾਪਤ ॥

ਬੋਲਹੁ ਭਾਈ ਜੀ ਵਾਹਿਗੁਰੂ ਆਗੇ ਸਾਖੀ ਨਵੀਂ ਚਲੀ ॥

ਇਕ ਸਿਖ ਨੇ ਇਕ ਦਿਨ ਸਮਾਂ ਜਾਣ ਕੇ ਸ੍ਰੀ ਸਤਿਗੁਰੂ ਨਾਮ ਦੇ ਦਾਤੇ ਬਾਬਾ ਜੀ ਦੇ ਹਜ਼ੂਰ, ਅਰਜ਼ ਕੀਤੀ। ਗ੍ਰੀਬ ਨਿਵਾਜ਼ ਜੀ ਸੋਹੰ ਸ਼ਬਦ ਜਦ ਗੁਰੂ ਮਤ ਦੇ ਪ੍ਰਤਿਕੂਲ ਹੈ ਤਾਂ ਏਹ ਗੁਰੂ ਕੇ ਪੰਥ ਵਿਚ ਕਿਸ ਤਰ੍ਹਾਂ ਦਾਖਲ ਹੋ ਗਿਆ ॥

ਤਿਸ ਪਰ ਸਾਹਿਬ ਜੀ ਨੇ ਉਤਰ ਦਿਤਾ ਕਿ ਇਸ ਸੋਹੰ ਸ਼ਬਦ ਦੇ ਪੰਥ ਵਿਚ ਦਾਖਲ ਕਰਨ ਦਾ ਕਾਰਨ ਕੋਈ ਪ੍ਰਿਥਮੇ ਉਦਾਸੀ ਸੰਤ ਮਹਾਤਮਾ ਹੋਇਆ ਹੈ। ਅਸਲ ਵਿਚ ਉਦਾਸੀਆਂ ਵਿਚ ਭੀ ਪ੍ਰਿਥਮੇ ਸਤਿਨਾਮ ਦੇ ਸ਼ਬਦ ਦੇ ਪ੍ਰਚਲਤ ਦੀ ਰੀਤੀ ਸੀ ਜੀਕੂਰ ਸ੍ਰੀ ਚੰਦ ਜੀ ਦੇ ਆਰਤੇ ਵਿਚ ਪ੍ਰਮਾਣ ਹੈ ॥

ਯਥਾ ਬਚਨ ॥

ਸਤਿਨਾਮ ਹੈ ਸੋਹੰ ਸਾਰਾ ॥
ਨਾਨਕ ਨਾਮ ਸੰਤਨ ਆਧਾਰਾ ॥

ਅਰਥ ਏਹ ਕਿ ਸਤਿਨਾਮ ਸ਼ਬਦ ਸੋਹੰ ਸ਼ਬਦ ਦਾ ਸਾਰ ਹੈ ਅਤੇ ਏਹ ਨਾਮ ਸੰਤਾਂ ਦਾ ਆਧਾਰ ਹੈ। ਏਹ ਭੀ ਜਾਣ ਲਵੋ ਕਿ ਗੁਰੂ ਗ੍ਰੰਥਿ ਸਾਹਿਬ ਜੀ ਵਿਚ ਨਾਮ ਦੀ ਮਹਿਮਾ ਹੈ। ਸੋਹੰ ਸ਼ਬਦ ਨਾਮ ਨਹੀਂ ਕੇਵਲ ਗਿਆਨ ਸੋ ਗਿਆਨ ਭੀ ਸ਼ੁਸ਼ਕ ਗਿਆਨ। ਅਤੇ ਸਤਿਨਾਮ ਸ਼ਬਦ ਗਿਆਨ ਭੀ ਹੈ ਅਤੇ ਨਾਮ ਭੀ ਜੋ ਸੰਤਾਂ ਦਾ ਆਧਾਰ ਹੈ। ਸੋ ਜਿਸ ਪ੍ਰਕਾਰ ਪ੍ਰਿਥਮੇ ਉਦਾਸੀ ਸੰਤਾਂ ਦਾ ਏਹ ਬਾਣਾ ਸੀ, ਸਿਰ ਪਰ ਕੇਸ਼ਾਂ ਦਾ ਜੂੜਾ ਤੇ ਉਪਰ ਕੁੱਲਾ ਫੁਮਣੀਆਂ ਵਾਲਾ ਅਤੇ ਗਲ ਵਿਚ ਲੰਮਾ ਸਫੇਦ ਪਿੰਨੀਆਂ ਤਕ ਚੋਲਾ। ਸੋ ਅਸਲ ਉਦਾਸੀਆਂ ਦਾ ਹੁਣ ਤਕ ਏਹ ਹੀ ਬਾਣਾ ਚਲਿਆ ਆਉਂਦਾ ਹੈ। ਤੇ ਪੂਜਾ ਗੁਰੂ ਗ੍ਰੰਥਿ ਸਾਹਿਬ ਜੀ ਦੀ ਕਰਦੇ ਆਵਦੇ ਹਨ। ਪਰ ਵਿਚਾਲੇ ਬੀ ਹੀ ਹੋਰ ਦੇ ਹੋਰ ਬਾਣੇ ਚਲ ਪਏ ਪ੍ਰੀਤਮਦਾਸ ਥੀਂ ਨਾਂਗੇ ਸਾਧ ਬਣੇ ਏਹ ਬੈਰਾਗੀਆਂ ਦੀ ਰੀਸ ਕੀਤੀ, ਤੇ ਸਿਰੋਂ ਰੋਡੇ ਸਾਧਾਂ ਦਾ ਭੀ ਬਾਣਾ ਇਸੀ ਪ੍ਰਕਾਰ ਚਲ ਪਿਆ। ਏਹ ਸਨਿਆਸੀਆਂ ਦੀ ਰੀਸ ਕੀਤੀ, ਨਾਲ ਹੀ ਭਗਵੇ ਕੱਪੜੇ ਭੀ ਪਹਿਨ ਲਏ। ਤੇ ਹੁਣ ਨਾਂਗੇ ਸਾਧ ਉਦਾਸੀ ਸਵਾਹ ਦੇ ਗੋਲੇ ਦੀ ਪੂਜਾ ਕਰਨ ਲਗ ਪਏ।

ਸੋ ਜਿਸ ਪ੍ਰਕਾਰ ਬਹੁਤਿਆਂ ਉਦਾਸੀਆਂ ਨੇ ਆਪਣੇ ਅਸਲੀ ਬਾਣੇ ਨੂੰ ਤਿਆਗ ਕੇ ਹੋਰ ਦੇ ਹੋਰ ਬਾਣੇ ਧਾਰਨ ਕਰ ਲਏ, ਗੋਲੇ ਦੀ ਪੂਜਾ ਮੁਕਰਰ ਕਰ ਦਿਤੀ ਇਸੀ ਪ੍ਰਕਾਰ ਕਈਆਂ ਨੇ ਸਤਿਨਾਮ ਸ਼ਬਦ ਦਾ ਤਿਆਗ ਕਰ ਕੇ ਸੋਹੰ ਸ਼ਬਦ ਦਾ ਗ੍ਰਹਿਣ ਭੀ ਕਰ ਲਿਆ ॥

ਸੋ ਏਹ ਤਬਦੀਲੀ ਵਾਲੀ ਵਬਾ ਕੇਵਲ ਉਦਾ-ਸੀਆਂ ਵਿਚ ਹੀ ਨਹੀਂ ਰੋਕੀ ਰਹੀ, ਨਿਰਮਲੇ ਸਾਧਾਂ ਵਿਚ ਭੀ ਦਾਖਲ ਹੋ ਗਈ। ਅਸਲੀ ਬਾਣਾ ਨਿਰ-ਮਲਿਆਂ ਦਾ ਭੀ ਸਫੇਦ ਸੀ ਤੇ ਕੱਛ ਕ੍ਰਿਪਾਨ ਦੀ ਰਹਿਤ ਰਖਦੇ ਸੋ ਮੰਤਰ ਭੀ ਉਨ੍ਹਾਂ ਦਾ ਸਤਿਨਾਮ ਸੀ ਜੋ ਅਸਲ ਨਿਰਮਲੇ ਹਨ ਉਨ੍ਹਾਂ ਦਾ ਅਜ ਤਕ ਏਹ ਬਾਣਾ ਤੇ ਏਹ ਮੰਤਰ ਚਲਿਆ ਆਉਂਦਾ ਹੈ; ਪਰ ਵਿਚਾਲੇ ਬਹੁਤਿਆਂ ਨੇ ਕੱਛ ਕ੍ਰਿਪਾਨ ਦੀ ਰਹਿਤ ਹੀ ਤਿਆਗ ਦਿਤੀ ਹੈ ਅਤੇ ਸੰਨਿਆਸੀਆਂ ਦਾ ਬਾਣਾ ਭਗਵੇ ਕੱਪੜੇ ਲੰਗੋਟੀ ਤੇ ਚਿਪੀ ਧਾਰਨ ਕਰ ਲਈ ਹੈ ਸੁਚੇਤੇ ਹੋ ਕੇ ਉਸੀ ਚਿਪੀ ਨਾਲ ਸੋਚ ਕਰ ਲੈਂਦੇ ਅਤੇ ਉਸੀ ਨੂੰ ਵਰਤਦੇ ਭੀ ਹਨ ਤੇ ਉਨ੍ਹਾਂ ਵਿਚੋਂ ਕਈਆਂ ਨੇ ਸਤਿਨਾਮ ਦਾ ਮੰਤਰ ਤਿਆਗ ਕੇ ਉਦਾਸੀਆਂ ਪਾਸੋਂ ਸੋਹੰ ਤੇ ਕਈਆਂ ਨੇ ਬੈਰਾਗੀਆਂ ਪਾਸੋਂ ਰਾਮ ਨਾਮ ਦਾ ਮੰਤਰ ਲੈ ਕੇ ਨਿਰਮਲਿਆਂ ਵਿਚ ਦਾਖਲ ਕਰ ਦਿਤਾ ਹੈ। ਏਹੋ ਜਿਹੇ ਹੇਰ ਫੇਰ ਵਿਚ ਕਈ ਤਬਦੀਲੀਆਂ ਹੋਈਆਂ। ਹੁਣ ਕਈ ਨਿਰਮਲੇ ਸਾਧਾਂ ਦੇ ਪਾਸ ਗੁਰੂ ਘਰ ਦੇ ਨਿਸ਼ਾਨ ਕੇਵਲ ਕੇਸ ਹੀ ਕੇਸ ਰਹਿ ਗਏ ਹਨ। ਸੋ ਉਨ੍ਹਾਂ ਨੂੰ ਭੀ ਹਥ ਲਗ ਪਿਆ ਹੈ ਜੋ ਕਈ ਉਨ੍ਹਾਂ ਵਿਚੋਂ ਕਾਚੂ ਕੱਟੀਏ ਭੀ ਹੋ ਪਏ ਹਨ ਸੋ ਖਬਰ ਨਹੀਂ ਬਾਕੀ ਦਿਆਂ ਦੇ ਕੇਸ ਕਦ ਤਕ ਰਹਿੰਦੇ ਹਨ। ਸੋ ਏਹ ਹੁਣ ਹੌਲੀ ੨ ਗੁਰੂ ਘਰ ਵਿਚੋਂ ਟੁਟਦੇ ਜਾਂਦੇ ਹਨ। ਅਸਲੀ ਨਿਰਮਲੇ ਸਾਧਾਂ ਦੀ ਜੋ ਰਹਿਤ ਤੇ ਬਾਣਾਂ ਗੁਰੂ ਘਰ ਦਾ ਸੀ, ਸੋ ਉਸ ਨੂੰ ਤਾਂ ਇਨਾਂ ਨੇ ਆਪ ਹੀ ਛਡ ਦਿਤਾ। ਗੁਰੂ ਜੀ ਤੋਂ ਆਕੀ ਹੋ ਬੈਠੇ। ਆਕੀ ਉਸ ਨੂੰ ਕਹੀਦਾ ਹੈ ਜੋ ਪਾਤਸ਼ਾਹ ਦੇ ਕਾਨੂੰਨ ਨੂੰ ਨਾ ਮੰਨੇ ਉਸ ਦੇ ਵਿਰੁਧ ਹੋ ਕੇ ਤੁਰੇ। ਸੋ ਜੋ ਕੁਛ ਖਾਲਸੇ ਜੀ ਦੀ ਰਹਿਤ ਮਰਯਾਦਾ ਹੈ ਏਹ ਗੁਰੂ ਜੀ ਕਾਨੂੰਨ ਹੈ। ਜੋ ਸਿੰਘ ਹੋ ਕੇ ਇਸ ਨੂੰ ਤਸਲੀਮ ਨਾ ਕਰੇ, ਇਸ ਦੇ ਵਿਰੁਧ ਹੋ ਕੇ ਵਰਤੇ ਤੇ ਹਠ ਕਰੇ ਉਹ ਗੁਰੂ ਜੀ ਥੋਂ ਆਕੀ ਹੈ। ਤੇ ਗੁਰੂ ਘਰ ਦਾ ਮੰਤਰ ਭੀ ਸਤਿਨਾਮ ਇਨ੍ਹਾਂ ਨੇ ਤਿਆਗ ਦਿਤਾ ਹੈ ਤੇ ਹੁਣ ਤਖਤਾਂ ਗੁਰਦੁਆਰਿਆਂ ਥੀਂ ਭੀ ਧਕੇ ਗਏ ਹਨ ,ਓਥੇ ਭੀ ਇਨਾਂ ਨੂੰ ਨਹੀਂ ਢੁਕਣਾ ਮਿਲਦਾ। ਬਸ ਗੁਰੂ ਘਰ ਦੇ ਵਿਚੋਂ ਗਏ ਗੁਵਾਚਿਆਂ ਵਾਲੀ ਗੱਲ ਇਨਾਂ ਨਾਲ ਆ ਬਣੀ ਹੈ। ●

---

(ਬਾਕੀ ਸਫਾ 6 ਦੀ)

ਦੀਪ ਸਮੂਹ ਘ੍ਰਿਤ ਕੇ ਵਾਰ।
ਸ਼ਸਤ੍ਰ ਸਕੇਲ ਅਨੇਕ ਪ੍ਰਕਾਰੇ।

ਐਨ ੨ ਅੰਸੂ ੧ ਸੂਰਜ ਪ੍ਰਕਾਸ਼ ਇਤਿ

ਇਹ ਸਾਰੇ ਪ੍ਰਸੰਗ ਆਰਤੀ ਪੂਜਾ ਧੂਪ ਦੀਪ ਆਦ ਦੇ ਗੁਰਬਾਣੀ ਵਿਚੋਂ ਵਾ ਸਿੱਖ ਇਤਿਹਾਸ ਵਿਚੋਂ ਸਪਸ਼ਟ ਹੋ ਜਾਂਦੇ ਹਨ ਗੁਰੂ ਸਾਹਿਬਾਂ ਨੇ ਆਰਤੀ ਧੂਪ ਦੀਪ ਆਦੀ ਦਾ ਮੰਡਨ ਕੀਤਾ ਹੈ ਮਗਰ ਸਮਝ ਨਹੀਂ ਆ ਰਹੀ ਕਿ ਸਿਖ ਰਹਿਤ ਮਰਯਾਦਾ ਵਿਚ ਇਹਨਾਂ ਗੱਲਾਂ ਦਾ ਖੰਡਨ ਕਿਉਂ ਕੀਤਾ ਗਿਆ ਹੈ, ਸੋਚਣ ਵਾਲੀ ਇਹ ਗੱਲ ਹੈ ਕਿ ਗੁਰੂਆਂ ਦੇ ਅਨੁਯਾਈ ਗੁਰੂ ਸਾਹਿਬਾਂ ਦੇ ਪੂਰਨਿਆਂ ਉਤੇ ਚਲ ਰਹੇ ਹਨ ਜਾਂ ਅਪਣੀ ਮਨਮੱਤ ਤੋਂ ਕੰਮ ਲੈਂਦੇ ਹਨ।

ਪਾਠਕ ਜਨ ਗੁਰਬਾਣੀ ਵ ਸਿਖ ਇਤਿਹਾਸ ਨੂੰ ਮੁਖ ਰਖ ਕੇ ਆਪ ਹੀ ਫੈਸਲਾ ਕਰਨ ਦੀ ਕ੍ਰਿਪਾ ਅਤੇ ਇਸ ਸਬੰਧੀ ਆਪਣੀ ਰਾਇ ਭੀ ਜ਼ਰੂਰ ਮਹਾਤਮਾ ਦੇ ਦਫਤਰ ਵਿਚ ਭੇਜਣ ਦੀ ਕਿਰਪਾਲਤਾ ਕਰਨ।

(ਨੋਟ :—"ਅਜੂਨੀ" ਪਤ੍ਰ ਮਿਤੀ ਜੁਲਾਈ, ਅਗਸਤ, ਸਤੰਬਰ ੧੯੮੧ ਵਿਚ ਸਫਾ ੧੯ ਤੇ ਆਰਤੀ ਬਾਰੇ ਵਿਚਾਰ ਪੜ੍ਹੋ। ਸਾਧ ਸੰਗਤ ਜੀਉ ਸਾਡੇ ਬਜ਼ੁਰਗ ਪੁਰਾਤਨ ਅੰਮ੍ਰਿਤਧਾਰੀ, ਰਹਿਤ ਮਰਯਾਦਾ ਵਾਲੇ ਗੁਰਸਿਖ ਸਨ, ਤੇ ਜੋ ਉਹ ਮਰਯਾਦਾ ਕਰਦੇ ਚਲੇ ਆਏ ਹਨ, ਉਹ ਹੀ ਠੀਕ ਹੈ। ਸਾਨੂੰ ਆਪਣੀ ਪੁਰਾਤਨ ਮਰਯਾਦਾ ਨੂੰ ਮਨਮਤ ਅਨੁਸਾਰ ਬਦਲਨਾ ਠੀਕ ਨਹੀਂ।)

—ਦਾਸ ਸੇਵਾਦਾਰ ਗੁਰਗਦੀ

# ਰਾਜਾ ਜੋਗੀ

ਅਰਥਾਤ ਜੀਵਨ ਕਥਾ

## ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ

(ਵਲੋਂ ਸ੍ਰੀਮਾਨ ਗਿਆਨੀ ਈਸ਼ਰ ਸਿੰਘ ਜੀ ਨਾਰਾ)

## ਢੁਡਿਆਲ ਦੇ ਸੱਯਦ ਨੂੰ ਨਿਵਾਜਿਆ ਤੇ ਵਹਾਲੀ ਆਣ ਮੁਕਾਮ ਕੀਤਾ

ਸੈਦਪੁਰੋਂ ਵਾਹਲੀ ਨੂੰ ਆਉਂਦਿਆਂ ਰਾਹ ਵਿਚ ਢੁਡਿਆਲ ਦਾ ਇਕ ਸੱਯਦ 'ਮੇਹਰ ਸ਼ਾਹ' ਬਾਬਾ ਜੀ ਨੂੰ ਮਿਲਿਆ। ਜਿਸ ਨੇ ਅਦਬ ਨਾਲ ਸਲਾਮ ਕੀਤੀ, ਅਰਜ਼ ਗੁਜਾਰੀ ਕਿ ਆਪ ਜੀ ਅਪਣੇ ਮੁਬਾਰਕ ਕਦਮ ਪਾ ਕੇ ਢੁਡਿਆਲ ਨੂੰ ਪਾਕ ਪਵਿਤ੍ਰ ਕਰੀਏ। ਇਸ ਦੇ ਪ੍ਰੇਮ ਦੀ ਹਜ਼ੂਰ ਨੇ ਸ਼ਲਾਘਾ ਕੀਤੀ ਤੇ ਵਕਤ ਦੀ ਤੰਗੀ ਦੇ ਕਾਰਨ ਉਹਦੀ ਅਰਜ਼ ਨਾ ਮੰਨ ਸਕੇ। ਪਰ ਪ੍ਰੇਮ ਪਿਆਰ ਵਿਚ ਰੱਤੇ ਪੋਏ ਸੱਯਦ ਮੇਹਰ ਸ਼ਾਹ ਨੇ ਫੇਰ ਨਿੰਮ੍ਰਤਾ ਭਰੀ ਬੇਨਤੀ ਕੀਤੀ ਕਿ ਜੇਕਰ ਆਪ ਜੀ ਨਹੀਂ ਜਾ ਸਕਦੇ ? ਤਾਂ ਚਰਨਾਂ ਦੀ ਖਾਕ (ਧੂੜੀ) ਹੀ ਬਖਸ਼ ਦੇਵੋ, ਜੋ ਧਰਤੀ ਵਿਚ ਦਬਾ ਕੇ ਆਪ ਦੀ ਯਾਦ ਅੰਦਰ ਅਸਥਾਨ ਕਾਇਮ ਕਰਾਂਗਾ। ਤਾਂ ਬਾਬਾ ਜੀ ਨੇ ਇਸੇ ਤਰ੍ਹਾਂ ਕੀਤਾ। 'ਜੋ ਢੁਡਿਆਲ' ਜ਼ਿਲਾ ਜੇਹਲਮ) ਸ਼ੈਹਰ ਦੇ ਚੜ੍ਹਦੇ ਪਾਸੇ ਉਸ ਨੇ ਅਪਣੀ ਜ਼ਮੀਨ ਵਿਚ ਦਬਾ ਕੇ ਚਬੂਤਰਾ (ਥੜਾ) ਥਾਪ ਦਿਤਾ ਅਤੇ ਅਗੇ ਪਿਛੇ ਦੀ ਸਾਰੀ ਜ਼ਮੀਨ ਜੋ ਰਮਣੀਕ ਜੰਗਲ ਦੀ ਸ਼ਕਲ ਵਿਚ ਸੀ ਲੰਗਰ ਲਈ ਦਿਤੀ।

ਇਸ ਤਰ੍ਹਾਂ ਨਾਲ ਸੱਯਦ 'ਮੇਹਰ ਸ਼ਾਹ' ਨੂੰ ਨਿਵਾਜ ਕੇ ਆਪ ਜੀ 'ਵਹਾਲੀ' ਆਏ। ਸਰਦਾਰ ਮਿਲਖਾ ਸਿੰਘ ਦਾ ਪੋਤਰਾ 'ਸ੍ਰਦਾਰ ਜੀਵਣ ਸਿੰਘ' ਜੋ ਰਾਵਲਪਿੰਡੀ ਦਾ ਰਾਜਾ ਸੀ, ਉਹ ਮਿਲਣ ਆਇਆ। ਸ਼ਸਤ੍ਰ ਬਸਤ੍ਰ ਅਤੇ ਨਕਦੀ ਦੀ ਬੇਅੰਤ ਭੇਟਾ ਅਰਪਨ ਕੀਤੀ, ਅਤੇ ਪੋਠੋਹਾਰ ਦੀਆਂ ਦੋਹਾਂ ਲੜਾਈਆਂ ਦੀ ਜਿੱਤ ਵਜੋਂ ਵਧਾਈ ਦਿਤੀ। ਆਖਿਆ-ਮਹਾਰਾਜ ! ਇਨ੍ਹਾਂ ਦਾ ਮੁਕਾਬਲਾ ਕਰਣ ਦੀ ਹੋਰ ਕਿਸੇ ਵਿਚ ਤਾਕਤ ਨਹੀਂ ਸੀ। ਸ਼ੇਰ ਖਾਂ ਤੇ ਹਸੌਲੇ ਵਾਲਿਆਂ ਨੂੰ ਭਜਾ ਕੇ ਪੋਠੋਹਾਰ ਵਿਚ ਆਪ ਨੇ ਨਵੀਂ ਜਾਨ ਪਾ ਦਿਤੀ ਹੈ। ਬਾਬਾ ਜੀ ਨੇ ਇਹ ਜਿੱਤ-ਖਾਲਸੇ ਦੀ ਜਿੱਤ ਦਸ ਕੇ ਉਹਨਾਂ ਦੀਆਂ ਭੇਟਾਂ ਪ੍ਰਵਾਣ ਕੀਤੀਆਂ ਤੇ ਸਿਰੋਪਾਉ ਬਖਸ਼ ਕੇ ਉਹਨਾਂ ਨੂੰ ਵਿਦਾ ਕੀਤਾ।

## ਫੇਰ ਸੁਖੋ ਵਿਚ ਮੁਕਾਮ ਤੇ ਰਤਨ ਸਿੰਘ ਨੂੰ ਤਾੜਨਾ

'ਵਹਾਲੀ' ਦੇ ਸ੍ਰਦਾਰ ਰਤਨ ਸਿੰਘ ਦਾ ਇਕ ਪਿੰਡ ਰਾਜੀ ਸਾਹਿਬ ਸਿੰਘ ਭੰਗੀ ਨੇ ਕਬਜੇ ਕਰ ਲਿਆ ਤੇ ਇਸ ਨੇ ਸੁਖਣਾ ਕੀਤੀ ਸ਼ੀ, ਜੇਕਰ ਪਿੰਡ ਮੁੜ ਪ੍ਰਾਪਤ ਹੋ ਜਾਏ ਤਾਂ 500) ਨਕਦੀ ਗੁਰੂ ਕੇ ਲੰਗਰ ਲਈ ਭੇਟਾ ਦਿਆਂਗਾ। ਬਾਬਾ ਜੀ ਦੀ ਕਿਰਪਾ ਤੇ ਪ੍ਰੇਰਨਾਂ ਨਾਲ ਪਿੰਡ ਇਸੇ ਨੂੰ ਮਿਲ ਗਿਆ ਸੀ। ਪਰ ਇਸ ਨੇ ਸੁਖਣ ਅਜੇ ਤੀਕ ਹਾਜ਼ਰ ਨਹੀਂ ਕੀਤੀ ਸੀ। ਜਦੋਂ ਇਹ ਸ੍ਰਦਾਰ ਰਤਨ ਸਿੰਘ ਸ੍ਰੀ ਬਾਬਾ ਜੀ ਦੇ ਦਰਸ਼ਨ ਨੂੰ ਆਇਆ ਤੇ ਦੂਰ ਤੋਂ ਹੀ ਮੱਥਾ ਟੇਕ ਕੇ ਬੈਠ ਗਿਆ। ਤਾਂ ਹਜ਼ੂਰ ਨੇ ਮੁਸਕਰਾ ਕੇ ਇਉਂ ਬਚਨ ਕੀਤਾ—

ਦੋਹਰਾ

ਜੱਟ, ਫੱਟ, ਪੱਸ, ਢੋਲ, ਪੁਨ ਨਾਰ, ਗਵਾਰ ਨਿਹਾਰ।
ਤਾੜਨ ਬਿਨ ਨਹਿ ਹੋਹਿ ਕਬ ਸੂਧੇ ਨਿਜ ਅਨੁਸਾਰ।

ਇਹ ਬਚਨ ਸੁਣ ਕੇ ਟੈਹਲ ਵਾਲੇ ਨੇ ਪੁਛਿਆ—ਮਹਾਰਾਜ ! ਇਹ ਕਿਸ ਪ੍ਰਥਾਂਇ ਵਾਕ ਹਨ ? ਤਾਂ ਆਪ ਨੇ ਫੁਰਮਾਇਆ—ਐਸੇ ਮਤਲਬੀ ਲੋਕ ਹੋ ਗਏ ਹਨ, ਕਿ ਜਦੋਂ ਕੋਈ ਔਕੜ ਬਣ ਜਾਏ ਤਾਂ ਗੁਰੂ ਪੀਰ ਦੀ ਮੰਨਤ ਮੰਨਦੇ ਹਨ, ਪਰ ਕਾਰਜ ਪੂਰਾ ਹੋ ਜਾਣ ਤੇ ਦੇਣੀ ਭੁਲ ਜਾਂਦੇ ਹਨ। ਆਪ ਨੇ ਰਤਨ ਸਿੰਘ ਵਲ ਇਸ਼ਾਰਾ ਕਰਕੇ ਆਖਿਆ, ਔਹ ਦੇਖੋ ! ਇਸ ਰਤਨ ਸਿੰਘ ਨੇ 500) ਪੰਜ ਸੌ ਰੁਪਏ ਦੀ ਮੰਨਤ ਮੰਨੀ ਸੀ, ਪਰ ਫੇਰ ਕਾਰਜ ਪੂਰਾ ਹੋ ਜਾਣ ਤੇ ਸਾਨੂੰ ਅਨਜਾਣ ਜਾਣ ਕੇ ਦਿਲੋਂ ਹੀ ਲਾ ਛੱਡੀ ਸੂ। ਇਹ ਸੁਣ ਕੇ ਰਤਨ ਸਿੰਘ ਬੜਾ ਸ਼ਰਮਸਾਰ ਹੋਇਆ, ਉਸ ਵੇਲੇ ਪੰਜ ਸੌ ਰੁਪਿਆ ਲਿਆ ਕੇ ਭੇਟਾ ਕੀਤੇ ਤੇ ਭੁਲ ਦੀ ਖਿਮਾਂ ਮੰਗੀ। ਬਾਬਾ ਜੀ ਨੇ ਫੁਰਮਾਇਆ ਕਿ ਗੁਰੂ ਘਰ ਵਿਚ ਕਿਸੇ ਗਲ ਦੀ ਕੰਮੀ ਨਹੀਂ ਹੈ, ਪਰ ਮੰਨਤ ਮੰਨਣ ਵਾਲੇ ਨੂੰ ਜ਼ਰੂਰੀ ਦੇਣੀ ਚਾਹੀਏ ਨਹੀਂ ਤਾਂ ਡੰਨ ਦਾ ਭਾਗੀ ਹੁੰਦਾ ਹੈ।

ਰਤਨ ਹਰੀ ਗੁਰ ਪੀਰ ਕੀ ਮੰਨਤ ਮੰਨ ਨ ਦੇਇ।
ਲਾਇਕ ਡੰਡ ਪਛਾਣ ਸੋ ਦੁਖ ਪਾਵੇ ਸੁਣ ਲੇਇ।

ਸੂ: ਰਤਨ ਸਿੰਘ ਵਹਾਲੀ ਦੇ ਪਿਤਾ ਭਾਈ ਪ੍ਰਧਾਨ ਚੰਦ ਜੀ ਹੋਇ, ਜੋ ਰਾਜਾ ਫਤੇ ਚੰਦ ਮੈਣੀਂ(ਪਟਨਾ ਸਾਹਿਬ) ਵਾਲਿਆਂ ਦੇ ਖਾਨਦਾਨ ਵਿਚੋਂ ਸਨ। ਮੈਣੀ ਸੰਗਤ ਸ੍ਰੀ ਪਟਨਾ ਸਾਹਿਬ ਵਿਚ ਹੁਣ ਤੀਕ ਚਲੀ ਆਉਂਦੀ ਹੈ। ਦੇਖੋ (ਰਸਾਲਾ ਫੁਲਵਾੜੀ ਇਤਿਹਾਸ ਨੰਬਰ ਜਿਲਦ 6, ਦਸੰਬਰ, 1929, 1930 ਪੰਨਾ 350, ਐਡੀਟਰ ਹੀਰਾ ਸਿੰਘ ਦਰਦ)।

# ਮਹਾਰਾਜਾ ਰਣਜੀਤ ਸਿੰਘ ਦਾ ਮਿਲਾਪ ਤੇ ਸ਼ਹੀਦਵਾਲ ਉਤੇ ਚੜ੍ਹਾਈ

ਸਰਦਾਰ ਰਤਨ ਸਿੰਘ ਪਾਸੋਂ ਸੁਖਣਾਂ ਲੈ ਸੁਖੋ ਤੋਂ ਹੁੰਦੇ ਆਪ ਬਾਂਕਾ ਗ੍ਰਾਮ ਵਿਚ ਆਏ। ਦੀਵਾਨ ਸਜਿਆ ਸੀ। ਤਾਂ ਸੇਵਕਾਂ ਨੇ ਇਕ ਸਿਖ ਨੂੰ ਮੁਸ਼ਕੀਂ ਬੰਨ ਕੇ ਪੇਸ਼ ਕੀਤਾ। ਇਸ ਦਾ ਇਹ ਕਸੂਰ ਸੀ ਕਿ ਸ਼ੇਰ ਖਾਂ ਦੇ ਨੱਸ ਜਾਣ ਉਤੇ ਕਿਲ੍ਹੇ ਵਿਚੋਂ ਇਕ ਚੰਗਾ ਘੋੜਾ ਲੈ ਕੇ ਭੱਜ ਗਿਆ ਸੀ, ਜੋ ਫੜਿਆ ਗਿਆ ਤਾਂ ਬਾਬਾ ਜੀ ਨੇ ਅਗੋਂ ਲਈ ਚੋਰੀ ਛੱਡ ਦੇਣ ਦਾ ਪ੍ਰਣ ਲੈ ਕੇ ਮੁਸਕਾਂ ਖੁਲ੍ਹਾ ਦਿਤੀਆਂ :—

ਇਥੇ ਇਹ ਗਲ ਹੁਣ ਯਾਦ ਕਰਾਣੀ ਫਿਰ ਜ਼ਰੂਰੀ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਦੀ ਬੇਨਤੀ ਉਤੇ ਪ੍ਰਚਾਰ ਅਤੇ ਤਾਕਤ ਨਾਲ ਦੇਸ਼ ਵਿਚ ਅਮਨ ਦੀ ਕਾਇਮੀ ਲਈ ਹੀ ਬਾਬਾ ਜੀ ਨੇ ਇਹ ਦੌਰਾ ਸ਼ੁਰੂ ਕੀਤਾ ਸੀ ਤੇ ਗੁਜਰਾਤ ਥੀਂ ਹੁੰਦੇ ਹੋਏ 'ਮੀਰਪੁਰ' ਵਲ ਜਦੋਂ ਚਾਲੇ ਪਾਏ ਸਨ,ਤੱਦ ਦੂਜੀ ਵਲੋਂ ਮਹਾਰਾਜਾ ਰਣਜੀਤ ਸਿੰਘ ਜੀ ਨੇ ਵੀ ਪੱਛਮੀ ਪੰਜਾਬ ਦਾ ਦੌਰਾ ਸ਼ੁਰੂ ਕਰ ਦਿਤਾ ਸੀ। ਸੋ ਜਦੋਂ ਮੀਰਪੁਰ ਥੀਂ ਹੋ ਕੇ ਪੋਠੋਹਾਰ ਵਿਚ ਵਿਚਰਦੇ ਹੋਏ, ਸ਼ੇਰ ਖਾਂ ਤੇ ਹਸੌਲੇ ਦੇ ਗੱਖੜਾਂ ਨੂੰ ਸਰ ਕਰਕੇ ਬਾਬਾ ਜੀ ਅਜੇ ਇਸੇ ਇਲਾਕੇ ਵਿਚ ਹੀ ਸਨ ਉਧਰ ਤੋਂ ਕਈ ਇਲਾਕਿਆਂ ਦੇ ਤਾਂ ਆਕੀਆਂ ਤਾਂਈਂ ਈਨਾ ਮਨਾਂਦੇ ਯਾ ਸਰ ਕਰਦੇ ਹੋਏ ਮਹਾਰਾਜਾ ਰਣਜੀਤ ਸਿੰਘ ਵੀ ਬਾਬਾ ਜੀ ਨੂੰ ਆਣ ਮਿਲੇ। ਅਤੇ ਚਿਰ ਪਿਛੋਂ ਪਰਸ ਪਚ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਏ, ਮਹਾਰਾਜਾ ਜੀ ਨੇ ਬੇਅੰਤ ਭੇਟਾ ਅਰਪਨ ਕੀਤੀ। ਦੋਹਾਂ ਪਾਸਿਆਂ ਵਲੋਂ ਅਪਣੇ ਆਪਣੇ ਦੌਰੇ ਦੇ ਬੀਤ ਚੁਕੇ ਸਮਾਚਾਰ ਸੁਣੇ ਸੁਣਾਏ। ਕਈ ਦਿਨਾਂ ਦੀਆਂ ਦਿਲ ਵਿਚ ਰਖੀਆਂ ਰਖਾਈਆਂ ਪਰਦੇ ਦੀਆਂ ਗਲਾਂ ਇਕਾਂਤ ਬੈਠ ਕੀਤੀਆਂ, ਵਿਚਾਰੀਆਂ, ਤੇ ਮਹਾਰਾਜਾ ਜੀ ਨੇ 'ਸ਼ਹੀਦ ਵਾਲ' ਅਤੇ 'ਮਖਿਆਲ' ਦੇ ਆਕੀ ਕਿੱਲਿਆਂ ਦਾ ਜ਼ਿਕਰ ਕੀਤਾ ਜੋ ਅਜੇ ਤੀਕ ਸਰ ਨਹੀਂ ਹੋਏ ਸਨ। ਬਾਬਾ ਜੀ ਨੇ ਫੁਰਮਾਇਆ—ਉਹਨਾਂ ਦੀ ਸੋਧ ਦਾ ਇਸ ਤੋਂ ਹੋਰ ਕਿਹੜਾ ਵੇਲਾ

ਚੰਗਾ ਹੋਵੇਗਾ ? ਤਾਂ ਮਿਲਵੇਂ ਲਸ਼ਕਰ ਨੇ ਸ਼ਹੀਦ ਵਾਲ ਦਾ ਰੁੱਖ ਕਰਕੇ ਚਾਲੇ ਪਾ ਦਿਤੇ।

ਨਗਾਰੇ ਦੀ ਧੁੰਨਕਾਰ ਨੇ ਪਹਾੜਾਂ ਨੂੰ ਗੂੰਜਾ ਦਿਤਾ, ਤੇ ਕਿਲ੍ਹੇ ਨੂੰ ਘੇਰ ਲਿਆ ਗਿਆ। ਉਧਰ ਗੱਖੜਾਂ ਨੇ ਵੀ ਪੂਰੀ ਤਿਆਰੀ ਕਰ ਰੱਖੀ ਸੀ। ਲੜਨ ਲਈ ਸਾਹਮਣੇ ਨਿਕਲ ਆਏ ਤੇ ਦੋਹਾਂ ਧਿਰਾਂ ਨੇ ਆਪਣੇ ਆਪਣੇ ਜ਼ੋਹਰ ਦਾ ਵਖਾਵਾ ਸ਼ੁਰੂ ਕਰ ਦਿਤਾ। ਕਈ ਦਿਨ ਲੜਾਈ ਜਾਰੀ ਰਹੀ। ਓੜਕ ਹਜ਼ੂਰ ਨੇ ਸਿੰਘਾਂ ਨੂੰ ਵੰਗਾਰ ਕੇ ਆਖਿਆ ਕਿ ਦੋਹਾਂ ਲਸ਼ਕਰਾਂ ਦੇ ਹੋਂਦਿਆਂ ਅਜੇ ਤੀਕ ਕਿੱਲ੍ਹਾ ਨਹੀਂ ਟੁੱਟਾ ਇਹ 'ਸਿੰਘ' ਨਾਮ ਨੂੰ ਵੱਟਾ ਲਗਾਣ ਵਾਲੀ ਗੱਲ ਹੈ। ਇਸ ਵੇਲੇ ਖਾਲਸਾ ਜੀ ਤੁਸੀਂ ਆਪਣੇ ਨਾਮ ਨੂੰ ਰੋਸ਼ਨ ਕਰਣਾ ਹੈ, ਜੋ ਕਿ ਆਪ ਦੇ ਹੱਲੇ ਦੀ ਤਾਬ ਸ਼ਤਰੂ ਨਾ ਝੱਲ ਸਕੇ।

ਬਾਬਾ ਜੀ ਦੇ ਇਸ ਫੁਰਮਾਨ ਦੀ ਦੇਰ ਸੀ, ਜੋ ਸਿੰਘਾਂ ਦੀਆਂ ਬਾਹਵਾਂ ਵਿਚ ਮਾਨੋ ਦੁਗਣਾ ਬਲ ਭਰਿਆ ਗਿਆ। ਐਸਾ ਹੱਲਾ ਕੀਤਾ ਕਿ ਤੁਰਕਾਂ ਦੇ ਪੈਰ ਉਖੜ ਗਏ, ਅਤੇ ਜਾਨਾਂ ਬਚਾ ਕੇ ਜਿਧਰ ਕਿਸੇ ਦਾ ਮੂੰਹ ਆਇਆ ਨੱਸ ਤੁਰੇ ਸੀ। ਮਹਾਰਾਜਾ ਜੀ ਨੇ ਕਿਲ੍ਹੇ ਉਤੇ ਕਬਜ਼ਾ ਕੀਤਾ ਤੇ ਜਿੱਤ ਦਾ ਨਗਾਰਾ ਵਜਾ ਕੇ ਫੇਰ 'ਮਖਿਆਲੇ' ਵਲ ਚਾਲੇ ਪਾ ਦਿਤੇ।

'ਸ਼ਹੀਦ ਵਾਲ' ਨੂੰ ਫਤੇ ਕਰਕੇ ਮਖਿਆਲੇ ਨੂੰ ਜਾਂਦਿਆਂ ਹੋਇਆਂ ਰਸਤੇ ਵਿਚ 'ਰੁਤਾਸ' 'ਚਸ਼ਮਾਂ' ਗੁਰੂ ਨਾਨਕ ਸਾਹਿਬ ਉਤੇ ਆਏ ਦਰਸ਼ਨ ਤੇ ਇਸ਼ਨਾਨ ਕਰਕੇ ਬਅੰਤ ਭੇਟਾ ਅਰਪਨ ਕੀਤੀ। ਇਥੇ ਬਾਬਾ ਜੀ ਨੇ ਮਹਾਰਾਜਾ ਰਣਜੀਤ ਸਿੰਘ ਤਾਈਂ ਪ੍ਰੇਰਨਾ ਕਰਕੇ ਗੁਰੂ ਨਾਨਕ ਦੇਵ ਦੀ ਯਾਦ ਵਿਚ ਗੁਰਦਵਾਰਾ ਬਨਵਾਣਾ ਆਰੰਭ ਕਰਾਇਆ ਤੇ ਲੰਗਰ ਲਈ ਜਾਗੀਰ ਲਵਾਈ। ਇਥੋਂ ਚਲ ਕੇ ਅਗਲਾ ਮੁਕਾਮ 'ਚੋਹਾ ਸੈਦਨ ਸ਼ਾਹ' ਹੋਇਆ। ਬਾਬਾ ਜੀ ਨੇ ਆਪਣਾ ਡੇਰਾ ਖਾਨਗਾਹ ਦੇ ਅੰਦਰ ਕੀਤਾ। ਤੁਰਕਾਂ ਨੇ ਸ਼ੋਰ ਪਾਇਆ ਕਿ ਸਾਡੇ ਪੀਰ ਦੀ ਥਾਂਇ ਹੈ, ਤੁਸੀਂ ਹਦੋਂ ਬਾਹਰ ਡੇਹਰਾ ਲਾਵੋ। ਹਜ਼ੂਰ ਨੇ ਆਖਿਆ—ਅਸੀਂ ਵੀ ਪੀਰ ਹਾਂ ਕੋਈ ਚਿੰਤਾ ਦੀ ਗੱਲ ਨਹੀਂ। ਇਹ ਸੁਣ ਕੇ ਤੁਰਕ ਫੇਰ ਵੀ ਚੁਪ ਨਾ ਹੋਏ, ਤੇ ਲੜਨਾ ਸ਼ੁਰੂ ਕਰ ਦਿਤਾ। ਬਾਬਾ ਜੀ ਦੇ ਜਵਾਨਾਂ ਨੇ ਚੰਗੇ ਹੱਥ ਵਿਖਾਏ ਤੇ ਤੁਰਕਾਂ ਨੂੰ ਭਜਾ ਦਿਤਾ।

'ਚੋਹਾਂ ਸੈਦਨ ਸ਼ਾਹ' ਤੋਂ ਚਾਲੇ ਪਾ ਕੇ ਆਪ ਨੇ 'ਮਖਿਯਾਲੇ' ਕਿੱਲ੍ਹੇ ਨੂੰ ਜਾ ਘੇਰਿਆ ਪਹਿਲੇ ਤਾਂ ਗੱਖੜਾਂ ਨੂੰ ਗੁਮਾਨ ਸੀ ਕਿ ਸਰਦਾਰ ਮਹਾਂ ਸਿੰਘ ਦੀ ਅਸਾਂ ਨੇ ਪੇਸ਼ ਨਹੀਂ ਜਾਣ ਦਿਤੀ ਤਾ ਰਣਜੀਤ ਸਿੰਘ ਦੀ ਕੀ ਪ੍ਰਵਾਹ ਕਰਦੇ ਹਾਂ, ਇਸ ਲਈ ਚੰਗੇ ਲੜੇ। ਪਰ ਦੋਹਾਂ ਲਸ਼ਕਰਾਂ ਦੀ ਤੀਰ ਗੋਲੀ ਨੇ ਸੈਂਕੜੇ ਜਵਾਨ ਉਨ੍ਹਾਂ ਦੇ ਵਿੰਨ ਦਿਤੇ, ਜਿਸ ਤੇ ਪੇਸ਼ ਜਾਂਦੀ ਨਾ ਵੇਖ ਕੇ ਹਾਰ ਮੰਨ ਲਈ ਤੇ ਅਗੋਂ ਲਾਹੌਰ ਦਰਬਾਰ ਦੇ ਅਨੁਸਾਰੀ ਹੋ ਕੇ ਰਹਿਣਾ ਪ੍ਰਵਾਨ ਕਰ ਲਿਆ।

ਹੁਣ ਜਦੋਂ ਚੰਗੀ ਤਰ੍ਹਾਂ ਇਨ੍ਹਾਂ ਵਲੋਂ ਮਹਾਰਾਜਾ ਜੀ ਨੂੰ ਤਸੱਲੀ ਹੋ ਗਈ ਤਾਂ ਇਸ ਇਲਾਕੇ ਦਾ ਪ੍ਰਬੰਧ ਸ੍ਰੀ ਬਾਬਾ ਜੀ ਦੀ ਸਲਾਹ ਨਾਲ 'ਵਹਾਲੀ' ਵਾਲ ਸ: ਰਤਨ ਸਿੰਘ ਦੇ (ਜੋ ਇਸ ਸਮੇਂ ਨਾਲ ਸੀ) ਹਵਾਲੇ ਕਰਕੇ ਆਪ ਤਾਂ ਲਾਹੌਰ ਨੂੰ ਚਲੇ ਗਏ ਅਤੇ ਬਾਬਾ ਜੀ ਨੇ ਪਿੰਡ 'ਦਾਦਨ ਖਾਨ' ਵਲ ਚਾਲੇ ਪਾ ਦਿਤੇ। ਇਧਰ ਹੀ 'ਝਾਂਣ' ਜ਼ਿਲਾ ਅਟੱਕ ਦੇ ਇਕ ਗੁਰਮੁਖ 'ਭਾਈ ਮਾਨਸਾ' ਜੀ, ਬਾਬਾ ਜੀ ਦੀ ਸ਼ਰਨ ਵਿਚ ਆਏ ਅਤੇ ਅੰਮ੍ਰਿਤ ਛੱਕ ਕੇ ਮਨਸਾ ਸਿੰਘ ਬਣ ਗਏ।

ਇਹ ਚੰਗੇ ਕਰਣੀ ਵਾਲੇ ਪਰਉਪਕਾਰੀ ਤੇ ਵਡ-ਪ੍ਰਵਾਰੀ ਪੁਰਸ਼ ਹੋਏ ਹਨ। ਇਨ੍ਹਾਂ ਦੀ ਸਮਾਧੀ ਇਨ੍ਹਾਂ ਦੇ ਆਪਣੇ ਹੀ ਬਣਵਾਏ 'ਤਲਾਬ' ਉਤੇ 'ਅਧਿਵਾਲ' ਜ਼ਿਲਾ ਕੈਮਲਪੁਰ ਵਿਚ ਸੰਗਤ ਨੇ ਬਣਵਾਈ ਸੀ। ਅਜ ਕਲ ਦੇ ਮਸ਼ਹੂਰ ਲੀਡਰ 'ਗਿਆਨੀ ਗੁਰਮੁਖ ਸਿੰਘ ਜੀ ਮੁਸਾਫਰ' ਮੈਂਬਰ ਪਾਰਲੀਮੈਂਟ ਇਨ੍ਹਾਂ ਦੀ ਹੀ ਸੰਤਾਨ ਵਿਚੋਂ ਹਨ। ਦੇਖੋ ਰਸਾਲਾ ਫੁਲਵਾੜੀ ਇਤਿਹਾਸ ਨੰਬਰ 1930 ਜਨਵਰੀ ਪੰਨਾ 343।

# ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਵਿਚੋਂ

## ਕੁਝ ਵਿਸ਼ੇ ਵਾਰ ਚੁਣੇ ਗਏ ਸ਼ਬਦ

**ਪੰਜ ਠੱਗ—**

ਰਾਜੁ ਮਾਲੁ ਰੂਪੁ ਜਾਤਿ ਜੋਬਨਿ ਪੰਜੇ ਠੱਗ ॥
ਏਨੀ ਠਗੀ ਜਗੁ ਠਗਿਆ ਕਿਨੈ ਨ ਰਖੀ ਲਜ ॥
ਏਨਾ ਠਗਨਿ ਠਗ ਸੇ ਜਿ ਗੁਰ ਕੀ ਪੈਰੀ ਪਾਹਿ ॥
ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ ॥ —ਵਾਰ ਮਲਾਰ (੨੩)

**ਪੰਡਤ ਪਾਧਾ—**

ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥ ਭੀਤਰਿ ਹੋਂਦੀ ਵਸਤੁ ਨ ਜਾਣੈ ॥ —ਗਉੜੀ (੪)
ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ॥
ਬਿਦਿਆ ਸੋਧੈ ਤਤੁ ਲਹੈ ਰਾਮਨਾਮ ਲਿਵਲਾਇ ॥
ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ ॥
ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ ॥
ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥
ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥
ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥
ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮਨਾਮੁ ਗਲਿ ਹਾਰੁ ॥
—ਰਾਮਕਲੀ ਦਖਣੀ ਓਅੰਕਾਰ (੫੨)

**ਪ੍ਰੇਮ—**

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥
ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ ॥੧॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥
ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ ॥ ੨ ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥
ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥੩॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥੪॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥
ਖਿਨੁ ਪਲੁ ਨੀਦ ਨ ਆਵਈ ਜਾਣੈ ਦੂਰਿ ਹਜੂਰਿ ॥੫॥ —ਸ੍ਰਿਗੀ ਰਾਗ ਅਸਟਪਦੀ (੧੧)

ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ —ਸਿਰੀ ਰਾਗ ਪਹਰੇ (੧)

ਜੇ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥

—ਸਲੋਕ ਵਾਰਾਂ ਤੇ ਵਧੀਕ (੨੦)

ਬਾਬਰ—

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ ।
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥ —ਆਸਾ (੩੯)

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰ ॥
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ ॥
ਮਹਲਾ ਅੰਦਰਿ ਹੋਦੀਆ ਹੁਣਿ ਬਹਿਣ ਨ ਮਿਲਨਿ ਹਦੂਰਿ ॥ ੧ ॥

—ਆਸਾ ਅਸਟਪਦੀ (੧੧)

ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥...
ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ ॥...
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥
ਅਗੋ ਦੇ ਜੇ ਚੇਤੀਐ ਤਾ ਕਾਇਤੁ ਮਿਲੈ ਸਜਾਇ ॥...
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥੫॥
ਇਕਨਾ ਵਖਤ ਖੁਆਈਅਹਿ ਇਕਨਾ ਪੂਜਾ ਜਾਇ ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥
ਰਾਮ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥੬॥

—ਆਸਾ ਅਸਟਪਦੀ (੧੨)

ਇਸੁ ਜਰਿ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥...
ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥
ਓਨੀ ਤੁਪਕ ਤਾਣਿ ਚਲਾਈ ਓਨੀ ਹਸਤਿ ਚਿੜਾਈ ॥
ਜਿਨ ਕੀ ਚੀਰੀ ਦਰਗਹ ਪਾਟੀ ਤਿਨਾ ਮਰਣਾ ਭਾਈ ॥੫॥

—ਆਸਾ ਅਸਟਪਦੀ (੧੨)

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥

ਕਾਜੀਆ ਬਾਮਣਾ ਕੀ ਗਲਿ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥੨॥ ੩ ॥ ੫ ॥

—ਤਿਲੰਗ (੫)

ਬੰਦਗੀ ਬੰਦਾ—

ਕੁਦਰਤਿ ਕਰਿ ਕੈ ਵਸਿਆ ਸੋਇ ॥ ਵਖਤੁ ਵੀਚਾਰੇ ਸੁ ਬੰਦਾ ਹੋਇ ॥

—ਵਾਰ ਸਿਰੀ ਰਾਗੁ (੪)

ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ ॥ —ਆਸਾ (੩੬)
ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥ —ਵਾਰ ਆਸਾ (੬)

ਭਾਣਾ—

ਜਿਨਾ ਭਾਣੇ ਰਸੁ ਆਇਆ ॥ ਤਿਨ ਵਿਚਹੁ ਭਰਮ ਚੁਕਾਇਆ ॥ —ਸਿਰੀ ਰਾਗੁ

ਭੋਗ—

ਮੂਰਖੁ ਭੋਗੇ ਭੋਗੁ ਦੁਖ ਸਬਾਇਆ ॥ ਸੁਖਹੁ ਉਠੇ ਰੋਗ ਪਾਪ ਕਮਾਇਆ ॥

—ਵਾਰ ਮਾਝ (੪)

ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥ ਭੋਗਹੁ ਰੋਗ ਸੁ ਅੰਤਿ ਵਿਗੋਵੈ ॥

—ਮਾਰੂ ਸੋਲਹਾ (੧੪)

ਭਰਮ—

ਕਾਮੁ ਕ੍ਰੋਧ ਪਰਹਰੁ ਪਰ ਨਿੰਦਾ ॥ ਲਬੁ ਲੋਭੁ ਤਜਿ ਹੋਹੁ ਨਿਚਿੰਦਾ ॥
ਭ੍ਰਮ ਕਾ ਸੰਗਲੁ ਤੋੜਿ ਨਿਰਾਲਾ ॥ ਹਰਿ ਅੰਤਰਿ ਹਰਿ ਰਸੁ ਪਾਇਆ ॥—ਮਾਰੂ ਸੋਲਹਾ (੨੧)

ਮਹਾਂ ਰਸ—

...ਭਾਉ ਭਗਤਿ ਗੁਰਮਤੀ ਪਾਏ ॥ ਹਉਮੈ ਵਿਚਹੁ ਸਬਦਿ ਜਲਾਏ ॥...
ਬਿਸਮ ਬਿਨੋਦ ਰਹੇ ਪਰਮਾਦੀ ॥ ਗੁਰਮਤਿ ਮਾਨਿਆ ਏਕ ਲਿਵਲਾਗੀ ॥
ਦੇਖਿ ਨਿਵਾਰਿਆ ਜਲ ਮਹਿ ਆਗੀ ॥ ੫ ॥...
ਸੇਵਾ ਸੁਰਤਿ ਸਬਦਿ ਵੀਚਾਰਿ ॥ ਜਪੁ ਤਪੁ ਸੰਜਮੁ ਹਉਮੈ ਮਾਰਿ ॥
ਜੀਵਨ ਮੁਕਤੁ ਜਾ ਸਬਦੁ ਸੁਣਾਏ ॥ ਸਚੀ ਰਹਤ ਸਚਾ ਸੁਖੁ ਪਾਏ ॥ ੭ ॥

—ਪ੍ਰਭਾਤੀ ਅਸਟਪਦੀ (੨)

ਮਨ—

ਮਨੁ ਕੁੰਚਰੁ ਕਾਇਆ ਉਦਿਆਨੈ ॥ ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥

ਗਉੜੀ ਅਸਟਪਦੀ (੨)

ਮਨ ਦੀ ਕਠੋਰਤਾ—

ਚਿਟੇ ਜਿਨਕੇ ਕਪੜੇ ਮੈਲੇ ਚਿਤ ਕਠੋਰ ਜੀਉ ॥
ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥ —ਸੂਹੀ ਅਸਟਪਦੀ (੨)

**ਮਨੁੱਖਾ ਦੇਹ—**

ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥
ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥
ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ ॥ ੧ ॥
ਸੁਣਿ ਸੁਣਿ ਸਿਖ ਹਮਾਰੀ ॥
ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥ ੧ ॥ ਰਹਾਉ ॥
ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ ॥
ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇ ਤਬਾਰੀ ॥
ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ ॥
ਹੰਸੁ ਚਲਿਆ ਤੂੰ ਪਿਛੈ ਰਹੀ ਏਹਿ ਛੁਟੜਿ ਹੋਈਅਹਿ ਨਾਰੀ ॥ ੨ ॥ -ਗਉੜੀ (੧੩)
ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥
ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥ —ਗਉੜੀ (੧੮)

**ਮੜ੍ਹੀ, ਕਬਰ, ਮਸਾਣੀ**

ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ॥ ਮੜੈ ਮਸਾਣਿ ਨ ਜਾਈ ॥
—ਸੋਰਠਿ ਅਸਟਪਦੀ (੧)
ਜਿਨਿ ਜੀਉ ਪਿੰਡੁ ਦਿਤਾ ਤਿਸੁ ਚੇਤਹਿ ਨਾਹਿ ॥
ਮੜ੍ਹੀ ਮਸਾਣੀ ਮੂੜੇ ਜੋਗੁ ਨਾਹਿ ॥ —ਬਸੰਤ ਅਸਟਪਦੀ (੫)

**ਮਾਸ—**

ਪਹਿਲਾ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥
ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥
ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥
ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥
ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥
ਆਪਿ ਛੁਟੇ ਨਹ ਛੁਟੀਐ ਨਾਨਕ ਬਚਨਿ ਬਿਣਾਸੁ ॥ —ਵਾਰ ਮਲਾਰ (੨੫)
ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥...
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਡੇ ॥
ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ॥
ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ ॥ —ਵਾਰ ਮਲਾਰ(੫)

ਮਿਤ੍ਰ—

ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥
ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ॥ —ਤਿਲੰਗ ਅਸਟਪਦੀ (੧)
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥ ਸੂਹੀ ੧ (੩)

ਮੂਰਖ—

ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ —ਵਾਰ ਮਾਝ (੧੨)
ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥ —ਮਾਰੂ ਅਸਟਪਦੀ (੧੧)

ਮੂਰਤਿ ਪੂਜਾ (ਪਾਸ਼ਾਣ ਪੂਜਨ)—

ਪੂਜਿ ਸਿਲਾ ਤੀਰਥ ਬਨਵਾਸਾ ॥ ਭਰਮਤ ਡੋਲਤ ਭਏ ਉਦਾਸਾ ॥
ਮਨਿ ਮੈਲੈ ਸੂਚਾ ਕਿਉ ਹੋਇ ॥ ਸਾਚਿ ਮਿਲੈ ਪਾਵੈ ਪਤਿ ਸੋਇ ॥
—ਧਨਾਸਰੀ ਅਸਟਪਦੀ (੨)

ਮੰਗਣਾ—

ਲੋਕੁ ਧਿਕਾਰੁ ਕਹੈ ਮੰਗਤ ਜਨ ਮਾਂਗਤ ਮਾਨੁ ਨ ਪਾਇਆ ॥ —ਰਾਮਕਲੀ (੮)
ਛਾਦਨੁ ਭੋਜਨੁ ਮਾਗਤੁ ਭਾਗੈ ॥ ਖੁਧਿਆ ਦੁਸਟ ਜਲੈ ਦੁਖੁ ਆਗੈ ॥
ਗੁਰਮਤਿ ਨਹੀ ਲੀਨੀ ਦੁਰਮਤਿ ਪਤਿ ਖੋਈ ॥ ਗੁਰਮਤਿ ਭਗਤਿ ਪਾਵੈ ਜਨੁ ਕੋਈ ॥
—ਰਾਮਕਲੀ ਮਹਲਾ (੧੧)
ਘਰਿ ਘਰਿ ਮਾਂਗਤ ਲਾਜ ਨ ਲਾਗੈ ॥ —ਰਾਮਕਲੀ ਅਸਟਪਦੀ (੨)
ਨਿਜ ਘਰਿ ਜੋ ਰਹੈ ਸਮਾਇ ॥ ਕਾਹੇ ਭੀਖਿਆ ਮੰਗਣਿ ਜਾਇ ॥ —ਵਾਰ ਰਾਮਕਲੀ (੧੨)
ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥
ਮਖਟੂ ਹੋਇ ਕੈ ਕੰਨ ਪੜਾਏ ॥ ਫਕਰੁ ਕਰੇ ਹੋਰੁ ਜਾਤਿ ਗਵਾਏ ॥
ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥
ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥ —ਵਾਰ ਸਾਰੰਗ (੨੨)

ਰੋਗ—

ਖਸਮੁ ਵਿਸਾਰਿ ਕੀਏ ਰਸ ਭੋਗ ॥ ਤਾਂ ਤਨਿ ਉਠਿ ਖਲੋਏ ਰੋਗ ॥ —ਮਲਾਰ (੭)

ਲੋਭ—

ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ॥ —ਆਸਾ ਅਸਟਪਦੀ (੧੫)
ਲਬੁ ਅੰਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ ॥ —ਬਸੰਤ ਅਸਟਪਦੀ (੮)

ਵਰਤ—

ਅੰਨੁ ਨ ਖਾਇ ਦੇਹੀ ਦੁਖੁ ਦੀਜੈ ॥ ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ ॥
—ਰਾਮਕਲੀ ਅਸਟਪਦੀ (੫)

ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ ॥
ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ ॥ —ਵਾਰ ਸਾਰੰਗ (੨੧)

ਵਿਚਾਰ-ਬਿਬੇਕ—

ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ ॥

—ਕਲਿਆਨ ਅਸ਼ਟਪਦੀ (੪)

ਵਿਦਯਾ, ਬੁਧਿ—

ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥ —ਵਾਰ ਮਾਝ (੬)

ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥ —ਆਸਾ (੨੫)

ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥ ਮੂਰਖੈ ਨਾਲਿ ਨ ਲੁਝੀਐ ॥

—ਵਾਰ ਆਸਾ (੧੯)

ਗੁਰ ਸਾਖੀ ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥

ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧ੍ਯਾਰਾ ॥ —ਸੋਰਠਿ (੧੨)

ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥

ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥

ਅਕਲੀ ਪੜ੍ਹਿਕੈ ਬੁਝੀਐ ਅਕਲੀ ਕੀਚੈ ਦਾਨੁ ॥

ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥ —ਵਾਰ ਸਾਰੰਗ (੨੦)

# ਸ੍ਰੀ ਬੀਰ ਮ੍ਰਿਗੇਸ਼ ਗੁਰਬਿਲਾਸ-ਦੇਵਤਰੂ

## ਅਥ ਕਥਾ ਪ੍ਰਸੰਗ

ੴ ਤਤਸਤ

ਦੋ :—ਪ੍ਰਗਟ ਭਏ ਜਿਹ ਭਾਤਿ ਜਗ ਸ੍ਰੀ ਗੁਰੂ ਦੀਨ ਦਯਾਲ ॥
ਸੋਈ ਹੇਤੁ ਅਬ ਕਹਤ ਹੌਂ ਸੁਨਯੇ ਕਥਾ ਰਸਾਲ ॥ ੧ ॥

ਅਥ ਕਥਾ ਪ੍ਰਸੰਯ

॥ ਪ੍ਰਸ਼ਨ ॥ ਹੇ ਸੱਜਨ ਆਪ ਕੇ ਵਰਨਣ ਕਰਨੇ ਸੇ ਰਾਜਾ ਰਣਜੀਤ ਸਿੰਘ ਕਾ ਪ੍ਰਸੰਗ ਰਾਜਾ ਧਿਰਾਜ ਹੋਣੇ ਕਾ ਹਮਨੇ ਸਭ ਸੁਨਯੋ ਹੈ ਪਰੰਤੂ ਸ੍ਰੀ ਗੁਰੂ ਸਾਹਿਬ ਸਿੰਘ ਜੀ ਕੇ ਸੰਸਾਰ ਵਿਖੇ ਪ੍ਰਗਟ ਹੋਨੇ ਕਾ ਪ੍ਰਸੰਗ ਹਮਨੇ ਨਹੀਂ ਸੁਨਯੋ ਹੈ ਜੈਸੇ ਸੰਸਾਰ ਮੈ ਵਿਦਿਤ ਭਏ ਹੈਂ ਸੋ ਕਥਾ ਕਾ ਪ੍ਰਸੰਗ ਭੀ ਹਮ ਕੋ ਸੁਣਾਇ ਦੇਵੋ । ਐਸਾ ਕਿਸੀ ਸਰੋਤਾ ਕਾ ਪ੍ਰਸ਼ਨ ਸੁਣਕੇ ॥ ਕਵਿ ਉਵਾਚ ॥ ਹੇ ਸਰੋਤਾ ਜਨੋ ਸੁਣਹੁ ਏਕਾਗਰ ਚਿਤ ਕਰਕੇ ਸ੍ਰੀ ਗੁਰੂ ਸਾਹਿਬ ਸਿੰਘ ਜੀ ਕੀ ਅਦਭੁਤ ਅਸਚਰਯ ਕੇ ਉਤਪਤ ਕਰਣੇ ਹਾਰੀ ਅੰਮ੍ਰਿਤ ਰੂਪੀ ਕਥਾ । ਜਬ ਬਾਬਾ ਅਜੀਤ ਸਿੰਘ ਜੀ ਕਲਕੱਤੇ ਮੈ ਜਾਇ ਕੇ ਬਹੁਤ ਕਾਲ ਰਹਕੇ ਸਮਾਇ ਗਏ ਹੈ ਨਿਜ ਰੂਪ ਮੈ ॥ ਤਿਨਹੁ ਸੇ ਕੋਈ ਦਿਨ ਪੀਛੇ ਸ੍ਰੀ ਗੁਰੂ ਸਾਹਿਬ ਸਿੰਘ ਜੀ ਅਪਨੇ ਤਾਊ ਜੀ ਕੇ ਸਾਥ ਪਰਬਤ ਦੂਣ ਮੈ ਅਪਣੀ ਸਿੱਖੀ ਸੇਵਕੀ ਕੋ ਦਰਸ਼ਨ ਦੇਨੇ ਜਾਤੇ ਹੈ ਭਏ ॥ ਤਬ ਕੋਈ ਪਹਾੜਯਾ ਪਾਂਚ ਸੇਰ ਕੋਈ ੭ ਸੇਰ ਕੋਈ ਚਾਰ ਸੇਰ ਕੋਈ ਸੇਰ ਦੋ ਸੇਰ ਕੋਈ ਇਸ ਪ੍ਰਕਾਰ ਸੇ ਕਾਰ ਭੇਟ ਲਯਾਤੇ ਭਏ ॥ ਉਨ ਕੀ ਕਾਰ ਭੇਟ ਕੀ ਓਰ ਦੇਖ ਕੇ ਸਾਹਿਬ ਅਪਨੇ ਤਾਊ ਜੀ ਸੇ ਬੋਲੇ ਕੇ ਬਾਬਾ ਜੀ ਹਮਨੇ ਇਸ ਪ੍ਰਕਾਰ ਸੇ ਤੋ ਕਾਰ ਭੇਟ ਨਹੀਂ ਉਗ੍ਰਾਹਵਣੀ ਹੈ ਜੈਸੇ ਆਪ ਉਗ੍ਰਾਹਤੇ ਫਿਰਤੇ ਹੈ ਸੇਰ ੨ ਤੇ ਅਧ ੨ ਸੇਰ ਤੇ ਪਾ ਪਾ ਭਰ ਦਾਣੇ ਘਰ ੨ ਸੇ ਲੈਣੇ ਏਹ ਤੁਸੀਂ ਜਾਨਹੂ ਤੇ ਤੁਹਾਡੀ ਸਿੱਖੀ ਸੇਵਕੀ ਜਾਣੇ ਇਸ ਪ੍ਰਕਾਰ ਉਪਰਾਮਤਾ ਕੇ ਵਚਣ ਸਾਹਿਬ ਜਾਦੇ ਕੇ ਮਹਾਰਾਜ ਜੀ ਕੈ ਤਾਊ ਨੇ ਸੁਨ ਕੇ ਬਚਨ ਕੀਆ ਹੇ ਸਾਹਿਬ ਜਾਦਿਆ ਜੇ ਤੁਝ ਕੋ ਇਸ ਚਾਲ ਕੀ ਅਲਪ ਸੀ ਪੂਜਾ ਪਸਿੰਦ ਨਹੀਂ ਹੈ ਤਬ ਜੇ ਤੂੰ ਕੋਈ ਕਲਾ ਰਾਖਤਾ ਹੈਂ ਤਬ ਅਪਨੀ ਕਲਾ ਦਿਖਾਇ ਕੇ ਪ੍ਰਗਟ ਗੁਰੂ ਰੂਪ ਹੋਕੇ ਬਹੁਤ ਸਾ ਪੁਜਾਇ ਲੈ ਐਸੇ ੨ ਅਪਨੇ ਪਿਤ੍ਰਿਬਯ ਬਾਬਾ ਧਰਮ ਸਿੰਘ ਬ੍ਰਿਧ ਕੇ ਵਚਨ ਸੁਣਕੇ ॥

ਸ੍ਰੀ ਗੁਰੂ ਸਾਹਿਬ ਸਿੰਘੋ ਵਾਚ ॥ ਹੇ ਤਾਊ ਜੀ ਆਪ ਕੇ ਬਿਰਧੋਂ ਕੇ ਵਰ ਪ੍ਰਦਾਨ ਰੂਪ ਵਚਨੋ ਸੇ ਐਸੇ ਹੀ ਹੋਗਾ ॥ ਐਸੇ ਕਹਕੇ ਦੂਣ ਸੇ ਚਲ ਕੇ ਸੰਤੋਖ ਗਢ ਮੈ ਆਵਤੇ ਭਏ ਸੰਤੋਖ ਗਢ ਗੁਰੂ ਪਲਾਹਾ ਛੇਵੀਂ ਪਾਤਸਾਹੀ ਗੁਰੂ ਹਰਿ ਗੋਵਿੰਦ ਸਾਹਿਬ ਕੇ ਅਸਥਾਨ ਸੰਤੋਖ ਗਢ ਸੇ ਏਕ ਕੋਸ ਹੈ ਸੰਤੋਖ ਗਢ ਵਾਲੇ ਰਾਜਾ ਰਾਮ ਸਿੰਘ ਨੇ ਗੁਰੂ ਜੀ ਕੋ ਬਡੋ ਸਤਕਾਰ ਕੀਓ ਬਡੇ ਆਦਰ ਸੇ ਨਮਸਕਾਰ ਕਰਕੇ ਪ੍ਰਯੰਕ ਮੰਗਵਾਇ ਕੇ ਸੁੰਦਰ ਸੇਵਤ ਬਰਨ ਕੇ ਨਵੀਨ ਦੂਧ ਕੀ ਫੇਨ ਸਮ ਬਿਛੌਨੇ । ਬਿਛਾਇ ਕੇ ਬੈਠਾਵਤੋ ਭਯੋ ॥ ਔ ਚਰਨ ਮਹਾਰਾਜ ਜੀ ਕੇ ਧੋਇ ਕੇ ਚਰਣਾ ਮ੍ਰਿਤ ਲੈਕੇ ਸੀਸ ਪੈ ਅਪਨੇ ਚਢਾਇ ਕੇ ਸੇਸ਼ ਚਰਣਾਮ੍ਰਿਤ ਗ੍ਰਿਹਿ ਮੈ ਸਿੰਚਨ ਕਰਤੋ ਭਯੋ ॥ ਬਡੀ ਸਰਧਾ ਸੇ

ਪ੍ਰਸਾਦ ਛਕਾਇ ਕੇ ਪੁਨ: ਹਸਕੇ ਬਚਨ ਕਰਤੇ ਭਯੇ ਮਹਾਰਾਜ ਜੀ ਆਪ ਦੋ ਸਾਹਿਬ ਹੋ ਔ ਘੋੜਾ ਏਕ ਹੈ ਆਪ ਕੈਸੇ ਨਰਬਾਹ ਕਰਤੇ ਹੋਗੇ ਏਕ ਸਾਹਿਬ ਘੋੜੇ ਪਰ ਅਸਵਾਰ ਹੋਤੇ ਹੋਵੇਂਗੇ ਔ ਏਕ ਪੈਦਲ ਚਲਤੇ ਹੋਵੇਂਗੇ ਇਸ ਰੀਤੀ ਕੀ ਰਾਜਾ ਕੀ ਬੇਨਤੀ ਸੁਣ ਕੇ ਰਾਜਾ ਪ੍ਰਤਿ ॥

ਸ੍ਰੀ ਗੁਰੂ ਉਵਾਚ ॥ ਹੇ ਰਾਜਨ ਸੰਤ ਜਨੋ ਕੋ ਧਰਮ ਹੈ ਜੋ ਸੰਤੋਖ ਰਾਖਣੋ ਔ ਭਗਵੰਤ ਕੀ ਰਜਾਇ ਪਰ ਰਾਜੀ ਰਹਣੋ ॥ ਜੈਸੇ ਸਮੋ ਬੀਤ ਗਯੇ ਤੈਸੇ ਬੀਤ ਗਯੇ ਭਗਵੰਤ ਕੇ ਪਯਾਰੇਂ ਕੋ ਇਸ਼ਟਾ ਨਿਸ਼ਦ ਹਰਖ ਸੋਕ ਕੋ ਜਨਕ ਨਹੀ ਹੋਤੇ ਹੈ ਕਾਹੇ ਤੇ ਵਹ ਇਸ ਵਿਚਾਰ ਕਰਕੇ ਪ੍ਰਸੰਨ ਰਹਤੇ ਹੈਂ ॥ ਕਯਾ ਜਗ੍ਰਤ ਅਵਸਥਾ ਕੇ ਕਿੰਚਿਤ ਕਾਲ ਮੈ ਮਾਯਾ ਔ ਹੁਕਮ ਕੇ ਮਦ ਕਰਕੇ ਮਸਤ ਹੂਏ ੨ ਕੋਈ ਕਹਤੇ ਹੇ ਮੈ ਧਨੀ ਹੂੰ ਕੋਈ ਕਹਤੇ ਹੈ ਮੈ ਬਾਦਸਾਹ ਹੂੰ ਸਾਰੇ ਸੰਸਾਰ ਪਰ ਮੇਰੋ ਹੀ ਹੁਕਮ ਵਰਤ ਤੇ ਹੈ ਕੋਈ ਕਹਤੇ ਹੈ ਮੈ ਵਰਾਕ ਗਰੀਬ ਹੂੰ ਅਸਮਰਥ ਹੂੰ ॥ ਜਬ ਸਵਪਨੋ ਹੋਤੇ ਹੈ ਤਿਸ ਅਵਸਥਾ ਮੈ ਔਰ ਹੀ ਸਰੀਰ ਔਰ ਹੀ ਸਰਿਸ਼ਟੀ ਤਹਾਂ ਜਾਗਰ ਅਵਸਥਾ ਕੇ ਪਦਾਰਥੋਂ ਕਾ ਲਸ ਭੀ ਨਹੀਂ ਰਹਤੇ ਹੈ ॥ ਸੁਖੁਪਿਤ ਅਵਸਥਾ ਮੈ ਜਾਗਰਤ ਸਵਪਨ ਦੋਨੋਂ ਕੋ ਅਭਾਵ ਹੋਤੇ ਹੈ ਤਹਾਂ ਨ ਰਾਜਾ ਕੋ ਰਾਜ ਪਨੋ ਰਹਤੇ ਹੈ ਔ ਨ ਕੰਗਾਲ ਕੋ ਕੰਗਾਲ ਪਨੋ ਰਹਤੇ ਹੈ ॥ ਰਾਜਾ ਔਰ ਧਨੀ ਕੀ ਰਾਤਰੀ ਸੁੰਦਰ ਫੂਲੋਂ ਕੀ ਸਿਹਜਾ ਪੈ ਵਿਤੀਤ ਹੋ ਜਾਤੀ ਹੈ ਔ ਗਰੀਬ ਕੀ ਭੂਮੀ ਪੈ ਸੈਨ ਕੀਏ ਕੀ ਬੀਤ ਜਾਤੀ ਹੈ ਹੇ ਰਾਜਨ ਸਮੋ ਤੋ ਕਿਸੀ ਕੇ ਅਟਕਯੇ ਰਹਤੇ ਨਹੀ ਹੈ ਜੈਸੇ ਭੀ ਬੀਤ ਗਯੇ ਬੀਤ ਹੂਏ ਸਮੇ ਕੋ ਬਿਨਾ ਸੰਸਕਾਰ ਔਰ ਸਿਮ੍ਰਿਤਿ ਬਿਨਾਂ ਕੁਛ ਰੂਪ ਰੰਗ ਸ਼ੇਸ਼ ਨਹੀਂ ਰਹ ਜਾਤੇ ਹੈ ॥ ਯਾਂਤੇ ਹੇ ਰਾਜਨ ਇਸ ਜੀਵ ਕਾ ਜਿਤਨਾ ਕਾਲ ਸਤਸੰਗ ਮੈ ਔ ਭਗਵੰਤ ਕੇ ਭਜਨ ਮੈ ਜਾਤੇ ਹੈ ਵੋਹੀ ਸਮੋਂ ਸਫਲ ਹੈ ਔਰ ਸਾਰੋ ਸਮੋ ਬਯਰਥ ਹੀ ਹੈ । ਇਸ ਪ੍ਰਕਾਰ ਕੇ ਵੈਰਾਗ ਮਿਸ਼੍ਰਿਤ ਸ੍ਰੀ ਗੁਰੂ ਜੀ ਕੇ ਬਚਨ ਸੁਣਕੇ ਰਾਜਾ ਕੋ ਮਨ ਬਹੁਤ ਪ੍ਰਸੰਨ ਹੋਤੇ ਭਯੋ ॥ ਹਾਥ ਜੋੜ ਕੇ ਰਾਜਾ ਨੇ ਅਰਦਾਸ ਕਰੀ ਹੇ ਗੁਰੂ ਜੀ ਆਪ ਜੰਗਮ ਤੀਰਥ ਹੋ ਕ੍ਰਿਪਾ ਦ੍ਰਿਸ਼ਟਿ ਕਰਕੇ ਹਮ ਸਾਰਖੇ ਪਤਤੋਂ ਕੇ ਉਧਾਰ ਅਰਥ ਆਪ ਕੋ ਭੂਪੀਕ ਪਰ ਵਿਚਰਨੋ ਹੈ ਆਜ ਮੇਰ ਬਡੇ ਉਤਮ ਭਾਗ ਉਦੇ ਭਏ ਹੈ ਜੋ ਆਪ ਕੋ ਆਵਨੋ ਭਯੋ ਹੈ ਇਤਆਦਿਕ ਸ੍ਰੀ ਗੁਰੂ ਜੀ ਕੀ ਉਸਤਤੀ ਕਰਕੇ ਅਪਨੇ ਭ੍ਰਿਤ ਕੋ ਰਾਜਾ ਨੇ ਹੁਕਮ ਦੀਆ ਕੇ ਹਮਾਰੇ ਤਬਲੇ ਮੈ ਸੇ ਏਕ ਬਹੁਤ ਅਛਾ ਘੋੜਾ ਮਹਾਰਾਜ ਜੀ ਕੀ ਅਸਵਾਰੀ ਵਾਸਤੇ ਲੈ ਆਓ ॥ ਰਾਜਾ ਕੀ ਆਗਯਾ ਅਨੁਸਾਰ ਵਹੁ ਸਵਕ ਏਕ ਬਾਜੀ ਸਿੰਗਾਰ ਕੇ ਹਾਜ਼ਰ ਆਇ ਖੜਾ ਕੀਆ ॥ ਰਾਜਾ ਨੇ ਹਾਥ ਜੋੜ ਕੇ ਬੇਨਤੀ ਕਰੀ ਲੀਜਯੇ ਪਾਤਸਾਹੁ ਜੀ ਇਸ ਬਾਜੀ ਪਰ ਆਪ ਅਸਵਾਰੀ ਕੀਆ ਕਰੋ ॥ ਤਿਸ ਤੁਰੰਗ ਕੀ ਓਰ ਦੇਖ ਕੇ ਸਾਹਿਬ ਵਚਨ ਕਰਤੇ ਭਏ ਵਾਹੁ ਤਾਜਨ ਹਮਕੋ ਬਹੁਤ ਆਛੋ ਟੱਟੂ ਦੀਓ ਹੈ ਜਿਸਨੇ ਭੋਰ ਹੋਤੇ ਹੀ ਮਰ ਜਾਣੋ ਹੈ ॥ ਐਸਾ ਬਚਨ ਸ੍ਰੀ ਗੁਰੂ ਸਾਹਿਬ ਸਿੰਘ ਜੀ ਕਾ ਸੁਣਕੇ ਰਾਜਾ ਨੇ ਅਰਜ ਕਰੀ ਹੇ ਗੁਰੂ ਜੀ ਜੇ ਯੇਹ ਘੋੜਾ ਆਜ ਰਾਤਰੀ ਬੀਤੀ ਤੇ ਭੋਰ ਹੋਤੇ ਹੀ ਮਰ ਗਯਾ ਤਬ ਹਮਾਰੇ ਤਬੇਲੇ ਮੈ ਜਿਸ ਬਾਜੀ ਪਰ ਆਪ ਹਾਥ ਰਖੋਗੇ ਓਹੀ ਮੈ ਆਪ ਕੇ ਅਰਪਨ ਕਰ ਦੇਵੇਂਗੇ ॥ ਐਸੇ ਕਹਕੇ ਰਾਜਾ ਨੇ ਘੋੜਾ ਅਪਨੇ ਯੁਜੰਕ ਕੇ ਸਮੀਪ ਬੰਧਾਇ ਕੇ ਪੈਹਰਾ ਖੜਾ ਕਰ ਦੀਆ ਕੇ ਔਰ ਕੋਈ ਛਲ ਕਰਕੇ ਇਸ ਕੋ ਮਾਰ ਨ ਦੇਵੇ ॥ ਰਾਤਰੀ ਭਰ ਬਡੀ ਤਕੜਾਈ ਰੱਖੀ ਦਰਵਾਜੇ ਸਭ ਬੰਦ ਕਰਵਾਇ ਕੇ ਆਪ ਭੀ ਤਿਸ ਘੋੜੇ ਕੇ ਪਾਸ ਹੀ ਰਹਤਾ ਭਯਾ ॥ ਜਬ ਪ੍ਰਾਤਹ ਕਾਲ ਕਾ ਸਮਾਂ ਹੂਆ ਤਬ ਸੂਲ ਹੋਕੇ ਏਕ ਘੜੀਕ ਮੈ ਵੋ ਘੋੜੇ ਮਰ ਜਾਤੇ ਭਯੇ ॥ ਤਬ ਰਾਜਾ ਦਿਨ ਚੜੇ ਬਡੋ ਭੈ ਭੀਤ ਹੋਕੇ ਸ੍ਰੀ ਗੁਰੂ ਜੀ ਕੀ ਚਰਣੀ ਆਇ ਲਾਗਯੋ ਤਥਾ ਮਹਾਰਾਜ ਜੀ ਕ ਅਪਨੇ

ਸਾਥ ਲੈ ਜਾਇਕੇ ਬਜਯੋਂ ਕੇ ਤਬੇਲੇ ਮੈ ਲੈ ਜਾਇ ਕੇ ਅਰਜ ਕਰਤੇ ਭਯੋ ਹੇ ਗੁਰੂ ਜੀ ਯੇਹ ਸੈਂਕੜੇ ਘੋੜੇ ਖੜੇ ਹੈ ਜੌਨ ਸੋ ਘੋੜੇ ਆਪ ਕੀ ਪਸਿੰਦ ਆਵਤੇ ਹੈ ਸੋ ਲੇ ਲੇਵੇਂ ॥ ਤਬ ਤਥਾ ਸਤੁ ਕਹਕੇ ਸ੍ਰੀ ਗੁਰੂ ਦੇਵ ਜੀ ਨੇ ਏਕ ਦੁਬਰੋ ਸੋ ਬਾਜੀ ਮਹਾਰਾਜ ਜੀ ਨੇ ਪਸਿੰਦ ਕੀਓ ॥ ਤਬ ਰਾਜਾ ਨੇ ਕਹਯੋ ਹੇ ਪ੍ਰਭੂ ਜੀ ਯੇਹ ਤੋ ਬਹੁਤ ਦੂਬਰੋ ਸੇ ਟੱਟੋ ਹੈ ਇਸ ਕੋ ਆਪ ਨ ਲੇਵੋ ਆਪ ਖਾਸ ਮੇਰੇ ਚਢਨੇ ਵਾਰੇ ਬਾਜੀ ਲੇਵੋ ਯੇਹ ਕਯਾ ਲੇਤੇ ਹੋ ॥

ਤਬ ਬਚਨ ਹੂਆ ਹੇ ਰਾਜਨ ਤੁਮ ਕਯਾ ਜਾਨੋ ਇਨ ਗਾਜੀ ਮਰਦੋਂ ਕੀ ਸਾਰ ਕੂੰ ਜੇ ਪਵਨ ਕੂੰ ਯੇ ਜੀਤਯਾ ਚਾਹੇ ਤਬ ਜੀਤ ਸਕਤੋ ਹੈ ਯੇ ਬਡੋ ਬਲੀ ਅਸਵ ਹੈ ॥ ਤਬ ਰਾਜਾ ਨੇ ਕਹਯੋ ਅਛਾ ਸਾਹਿਬ ਜੀ ਜੋ ਆਪ ਕੀ ਰਜਾਇ ॥ ਉਸੀ ਘੋੜੇ ਪਰ ਚਾਰ ਜਾਮੇ ਪਵਾਇ ਕੇ ਰਾਜਾ ਨੇ ਸ੍ਰੀ ਗੁਰੂ ਜੀ ਕੇ ਹਾਜਰ ਕੀਓ ਔ ਏਕ ਸਹਸਰ ਰਜਤ ਮੁਦ੍ਰਿਕਾ ਮਹਾਰਾਜ ਜੀ ਕੀ ਭੇਟ ਕਰਕੇ ਬਿਦਾ ਕਰਤੇ ਭਯੋ । ਬਾਬਾ ਧਰਮ ਸਿੰਘ ਤੇ ਗੁਰੂ ਸਾਹਿਬ ਸਿੰਘ ਇਸ ਪ੍ਰਕਾਰ ਸੇ ਬਿਚਰਤੇ ਹੋਏ ਆਨੰਦ ਪੁਰ ਕੋ ਆਵਤੇ ਭਏ ॥ ਤਹਾਂ ਆਨੰਦ ਪੁਰ ਮੈ ਕੋਈ ਕਾਲ ਨਿਵਾਸ ਕੀਆ ਔ ਤਹਾਂ ਆਨੰਦ ਪੁਰ ਮੇ ਹੀ ਗੁਰੂ ਜੀ ਕੀ ਮਾਤਾ ਆਇ ਜਾਤੀ ਭਈ ॥ ਕਿਤਨਾ ਕੁ ਸਮਾਂ ਪੀਛੇ ਆਨੰਦ ਪੁਰ ਮੈ ਸੰਤਹੁ ਕੀ ਮੰਡਲੀ ਆਇ ਜਾਤੀ ਭਈ ॥ ਸੀਤ ਕਾਲ ਕੇ ਦਿਨ ਬੇ ਸੰਧਯਾ ਕਾ ਸਮਾ ਹੋ ਜਾਤੋ ਭਯੋ ਸੰਤੋ ਕੋ ਅੰਨ ਪਾਣੀ ਨਗਰ ਮੈ ਕਿਸੇ ਭੀ ਨ ਪੂਛਯਾ ਬਰਖਾ ਹੋ ਰਹੀ ਥੀ ਤਬ ਦੋ ਚਾਰ ਸੰਤ ਭਿਛਯਾ ਕੇ ਲੀਏ ਆਏ ਭੀ ਪਰੰਤੂ ਉਨ ਕੋ ਭਿਖਯਾ ਸਹਜ ਹੀ ਹਾਥ ਲਾਗਤ ਭਈ ਔ ਬਰਖਾ ਸੇ ਸੰਤਹੁ ਕੇ ਬਸਤਰ ਭੀ ਭੀਗ ਜਾਤੇ ਭਏ ॥ ਜਬ ਸ੍ਰੀ ਗੁਰੂ ਸਾਹਿਬ ਸਿੰਘ ਦੀ ਕੇ ਘਰ ਕੇ ਸਮੀਪ ਆਏ ਤਬ ਸੰਤਨ ਕੋ ਆਪ ਨੇ ਘਰ ਕੀ ਡੇਵਢੀ ਮੈ ਖੜੇ ਕਰਕੇ ਸਮਾਚਾਰ ਉਨ ਸੇ ਪੂਛ ਕੇ ਅਪਨੀ ਮਾਤਾ ਸੇ ਬੋਲੇ ਹੇ ਮਾਤਾ ਜੀ ਸੰਤਨ ਕੀ ਮੰਡਲੀ ਆਈ ਹੈ ਔ ਭੂਖੇ ਹੈਂ ਔ ਜਾਡੇ ਕਰਕੇ ਭੀ ਬਡੇ ਆਤਰ ਹੈ ॥ ਤਬ ਸ੍ਰੀ ਗੁਰੂ ਜੀ ਕੀ ਮਾਤਾ ਜੀ ਨੇ ਕਹਯਾ ਹੇ ਪੁਤਰ ਹੈ ਤੂੰ ਠੀਕ ਭਲੇ ਸਮੇਂ ਇਸ ਸਮੇਂ ਮੇ ਏਹ ਅੰਨ ਬਸਤਰ ਕੇ ਭਲੇ ਅਧਿਕਾਰੀ ਹੈਂ ਅੰਨ ਭੀ ਘਰ ਮੈ ਬਹੁਤ ਹੈ ਪਰੰਤੂ ਬਾਲਨ ਘਰ ਮੈਂ ਨਹੀਂ ਹੈ ॥

ਤਬ ਹਜ਼ੂਰ ਨੇ ਕਹਯਾ ਮਾਤਾ ਜੀ ਬਾਲਨ ਬਹੁਤ ਹੈ ਆਪ ਅੰਨ ਬਨਾਨੇ ਕੀ ਤਯਾਰੀ ਕਰੋ ਮਾਤਾ ਕੋ ਐਸੇ ਕਹਕੇ ਅਪਨੇ ਘਰ ਕੇ ਤਖਤੇ ਚੋਕਾਠਾਂ ਉਖਾੜ ਫਾੜ ਕੇ ਪਰਸ਼ੂ ਸੇ ਮਾਤਾ ਕੋ ਭੀ ਅੰਨ ਪਾਨ ਕਰਨੇ ਅਰਥ ਦੇਤੇ ਭਏ ॥ ਔ ਸੰਤਨ ਕੋ ਭੀ ਧੂੰਣੀ ਤਾਪਨੇ ਅਰਥ ਦੇਤੇ ਭਏ ॥ ਪ੍ਰਸਾਦ ਸਿਧ ਕਰਕੇ ਸੰਤਨ ਕੋ ਤ੍ਰਿਪਤੀ ਪ੍ਰਯੰਤ ਭੋਜਨ ਦੇਤੇ ਭਏ ਸੰਤ ਪ੍ਰਸੰਨ ਹੋਕੇ ਆਪਸ ਮੈ ਬਚਨ ਕਰਤੇ ਭਏ ਯੇਹ ਤੋ ਕੋਈ ਸ੍ਰੀ ਗੁਰੂ ਨਾਨਕ ਜੀ ਕੋ ਅਵਤਾਰ ਹੈ ਐਸੋ ਏਹੁ ਬਾਲਕ ਪ੍ਰਤੀਤ ਹੋਤੋ ਹੈ ॥ ਐਸੇ ੨ ਪਰਸਪਰ ਬਚਨ ਕਹਕੇ ਬਾਬਾ ਜੀ ਕੀ ਕ੍ਰਿਤ ਸੁਣਕੇ ਖਰੇ ਸੌਦੇ ਕੀ ਕਥਾ ਸ੍ਰੀ ਗੁਰੂ ਨਾਨਕ ਜੀ ਕੋ ਯਾਦ ਕਰਕੇ ਏਹ ਬਾਲਕ ਠੀਕ ੨ ਅਵਤਾਰੀ ਹੈ ਪੁਰਖ ਅਸੇ ਨਿਸਚਿਤ ਕਰਕੇ ਪ੍ਰਣਾਮ ਕਰਤੇ ਭਏ ਪੁਨਾ ਮਾਈ ਅਨੰਤੀ ਜਾਤਕੀ ਅਰੋੜੀ ਤਿਸ ਕੋ ਦਰਸ਼ਨ ਦੇਤੇ ਭਏ ॥ ਤਿਸ ਮਾਈ ਕੇ ਪਾਸ ਸਾਹਿਬ ਦਸਵੇਂ ਪਾਤਸਾਹ ਜੀ ਕੇ ਹਾਥ ਕੋ ਸਰਧਾ ਪੂਰਕ ਕੋ ਗੁਟਕੋ ਥੋ ॥ ਸੋਈ ਗੁਟਕੋ ਮਾਈ ਹਜ਼ੂਰ ਕੇ ਅਰਪਣ ਕਰਤੀ ਭਈ ਅਪਨੇ ਘਰ ਮੈ ਪ੍ਰਸਾਦ ਭੀ ਛਕਾਤੀ ਭਈ ॥ ਜਬ ਪ੍ਰਸ਼ਾਦ ਤਯਾਰ ਕਰਕੇ ਸਾਹਿਬ ਕੋ ਚੌਂਕੀ ਪਰ ਬੈਠਾਇ ਕੇ ਪ੍ਰਸਾਦ ਮਹਾਰਾਜ ਜੀ ਕੇ ਆਗੇ ਧਰਯੋ ਤਬ ਮਾਈ ਅਨੰਤੀ

ਕੇ ਅਸਥਾਨੋਂ ਮੈ ਸੇ ਦੂਧ ਕੀ ਧਾਰਾ ਬਲਾਤ ਕਾਲ ਸੇ ਨਿਕਸ ਕੇ ਸ੍ਰੀ ਗੁਰੂ ਸਾਹਿਬ ਕੇ ਮੁਖਾਰਬਿੰਦ ਪਰ ਜਾਇ ਪਰਤਯਾਂ ਭਈਆਂ। ਤਬ ਤਿਸਮਾਈ ਅਨੰਤੀ ਕੋ ਸ੍ਰੀ ਗੁਰੂ ਜੀ ਨੇ ਬਚਨ ਕੀਆ ਕਯਾ ਮਾਤਾ ਜੀ ਬਸ ਦਵਾਪਰ ਕੇ ਅੰਤ ਮੈ ਤੇਰਾ ਦੂਧ ਹਮਨੇ ਪਾਨ ਕਰ ਲੀਆ ਹੈ ਪ੍ਰਾਨੋ ਸਹਤ ਜਬ ਕੇ ਤੂੰ ਕਪਟਕੀ ਮਾਤਾ ਕਾ ਵੇਸ ਧਾਰ ਕੇ ਆਈ ਥੀ ਇਸ ਪ੍ਰਕਾਰ ਕੇ ਅਨੇਕ ਅਤੀਤ ਕਾਲ ਕੇ ਔ ਭਵਿਖਯਤ ਕਾਲ ਕੇ ਵਰਤਮਾਨ ਕਾਲ ਅੰਤਰ ਯਾਮਿਤਾ ਆਦਿਕ ਅਨੰਤ ਵਚਨੋ ਸੇ ਪ੍ਰਗਟ ਸੰਸਾਰ ਮੈ ਹੋਤੇ ਭਏ ॥

ਜੋ ਜੋ ਜੀਵ ਜੈਸੀ ੨ ਕਾਮਨਾ ਮਨ ਵਿਖੇ ਧਾਰਕੇ ਸ੍ਰੀ ਗੁਰੂ ਜੀ ਕੇ ਸਰਣਿ ਆਵਤੇ ਭਏ ਸ੍ਰੀ ਗੁਰੂ ਜੀ ਕੀ ਸਮੀਪਤਾ ਮਾਤਰ ਸੋ ਸੋ ਜੀਵ ਤਿਸ ਤਿਸ ਕਾਮਨਾ ਕੇ ਫਲਕੋ ਪ੍ਰਾਪਤ ਹੋਤੇ ਭਯੇ ॥ ਇਸੀ ਹੇਤੂ ਸੇ ਇਸ ਗਰੰਥ ਕੋ ਨਾਮ ਦੇਵ ਤਰੂ ਸਾਰਥਿਕ ਜਾਨਕੇ ਰਾਖਯੋ ਹੈ ॥ ਜੈਸੇ ਦੇਵਤਰੂ ਨਾਮ ਕਲਪ ਬ੍ਰਿਛ ਕੇ ਨੀਚੇ ਇਸਥਿਤ ਹੋਕੇ ਜੀਵ ਜੈਸੋ ਸੰਕਲਪ ਕਰਤੋ ਹੈ ਸੋ ਸੰਕਲਪ ਜੀਵ ਕਾ ਤਾਤ ਕਾਲ ਕੀ ਪੂਰਣ ਤਾਕੋ ਪ੍ਰਾਪਤ ਹੋਤੋ ਹੈ ਤਦਵਤ ਸ੍ਰੀ ਗੁਰੂ ਜੀ ਕੀ ਸਮੀਪਤਾ ਸੇ ਜੀਵ ਅਪਨੀ ਭਾਵਨਾ ਕੇ ਅਨੁਸਾਰ ਫਲ ਸਿਧੀ ਕੋ ਪ੍ਰਾਪਤ ਹੋਤੇ ਹੈ ॥ ਇਸ ਦੇਵ ਤਰੂ ਨਾਮਾ ਗੁਰੂ ਬਿਲਾਸ ਕਾ ਸ੍ਰੀ ਗੁਰੂ ਗੋਬਿੰਦ ਸਿੰਘ ਦਸਵੇਂ ਪਾਤਸਾਹੁ ਜੀ ਕਾ ਵਰ ਪ੍ਰਦਾਨ ਬਾਬੇ ਕਲਾਧਾਰੀ ਕੇ ਪ੍ਰਤੀ ਬੀਜ ਹੈ ॥ ਮਾਤਾ ਸਵਰੂਪਾ ਦੇਵੀ ਭੂਮੀ ਹੈ ਸ੍ਰੀ ਬਾਬਾ ਅਜੀਤ ਸਿੰਘ ਜੀ ਸੇਚਕ ਮਾਲੀ ਵਤ ਮਾਲੀ ਹੈ ਸ੍ਰੀ ਗੁਰੂ ਸਾਹਿਬ ਸਿੰਘ ਕਾਦਵਤ ਦੇਵਤਰੂ ਕਾਂਡ ਹੈ ਸ੍ਰੀ ਗੁਰੂ ਭਾਗ ਸਿੰਘ ਜੀ ਬੀਰ ਸਿੰਘ ਜੀ ਸ੍ਰੀ ਗੁਰੂ ਖੁਦਾ ਸਿੰਘ ਜੀ ਯੇਹ ਤੀਨੋ ਦੇਵਤਰੂ ਕੇ ਸਕੰਧ ਹੈ ਛੋਟੇ ਸ੍ਰੀ ਵੀਰ ਸਿੰਘ ਜੀ ਸ੍ਰੀ ਮਹਾਰਾਜ ਸਿੰਘ ਆਦਿਕ ਸਾਖਾ ਹੈ ॥ ਸੰਤ ਸ੍ਰੀ ਪ੍ਰੇਮ ਸਿੰਘ, ਭਾਈ ਮੋਹਰ ਸਿੰਘ, ਭਾਈ ਜਮਯਤ ਸਿੰਘ, ਸੰਤ ਗੁਲਾਬ ਸਿੰਘ, ਸੰਤ ਹਰਾ ਸਿੰਘ, ਆਦਿਕ ਪਰਸਾਖਾ ਹੈ ॥ ਸੰਤ ਅਮਰ ਸਿੰਘ ਜੀ, ਮਸਤ ਸੰਤ ਹੁਕਮ ਸਿੰਘ ਜੀ, ਸੰਤ ਥਾਰੋ ਜੀ, ਸੰਤ ਰੋਡਾ ਰਾਮ ਜੀ, ਸੰਤ ਬਲ੍ਹਾ ਸਿੰਘ ਜੀ ਮਸਤ, ਸ੍ਰੀ ਮਠ ਸਿੰਘ, ਬਾਬਾ ਗੰਡਾ ਸਿੰਘ, ਸੰਤ ਲਾਲ ਸਿੰਘ ਆਦਿਕ ਇਸ ਦੇਵਰੂ ਕੇ ਆਸਿਰਤ ਰਹਣੇ ਹਾਰ ਹਸ ਆਦਿਕ ਪੰਛੀ ਹੈਂ ਭਾਈ ਮਖਣ ਸਿੰਘ ਤੇ ਭਾਈ ਲਹਨਾ ਸਿੰਘ, ਬਖਸੀ ਰਾਜਾ ਸਿੰਘ ਆਦਿਕ ਪਤਰ ਹੈ ਪ੍ਰੇਮ ਰਸ ਹੈ ਭਗਤੀ ਛਾਯਾ ਹੈ ਵਿਵੇਕ ਫਲ ਹੈ ਪ੍ਰਸੰਨਤਾ ਵਿਕਸਨੋ ਹੈ ਰਾਜਾ ਧਿਰਾਜ ਰਣਜੀਤ ਸਿੰਘ, ਸਰਦਾਰ ਜਵਾਹਰ ਸਿੰਘ ਆਦਿਕ ਤਵਕਸਮ ਤਵ ਹੈ ਔ ਸਿਖ ਸੇਵਕ ਛਾਯਾ ਮੈ ਵਿਸਰਾਮ ਕਰਨੇ ਹਾਰੇ ਗਿਰਾ ਪਰ ਫਲ ਆਦਿਕ ਭੋਗਨ ਹਾਰੇ ਪਥਿਕ ਹੈ ਸੰਤ ਸੰਗ ਇਸਕੇ ਆਲ ਬਾਲ ਨਾਮ ਕਯਾਰੋ ਹੈ ਬ੍ਰਹਮਾਤਮ ਐਕਯ ਗਿਯਾਨ ਫਲ ਹੈ ਮੋਛ ਤ੍ਰਿਪਤੀ ਹੈ ਵੈਰਾਗ ਵਿਵੇਕਾਦੀ ਸਾਧਨ ਸੰਪੰਨ ਅਧਿਕਾਰੀ ਇਸਕੇ ਫਲੋ ਕੇ ਭੋਗਤਾ ਹੈ ਸੰਤ ਸ੍ਰੀ ਹੀਰਾ ਸਿੰਘ ਜੀ, ਸੰਤ ਸ੍ਰੀ ਤੇਜਾ ਸਿੰਘ ਜੀ, ਸ੍ਰੀ ਸੇਵਾ ਸਿੰਘ ਜੀ ਇਸਕੇ ਪਾਲਕੇ ਹੈਂ ਔਰ ਜੋ ਨਿੰਦਕਹੈ ਸੋ ਨਿੰਦਾ ਰੂਪੀ ਮਲ ਕੇ ਭੋਗਤਾ ਭੂਡ ਹੈ ਸੰਤ ਦਿਯਾਲ ਸਿੰਘ, ਸੰਤ ਦੇਸਾ ਸਿੰਘ ਸ਼ੇਰ ਸਿੰਘ ਆਦਿਕ ਪ੍ਰਵਰਤਕ ਹੈ ॥

ਅਥਵਾ ਇਸ ਦੇਵਤਰੂ ਰੂਪ ਗੁਰੂ ਬਿਲਸਾ ਕਾ ਸਰਧਾ ਬੀਜ ਹੈ ਵਿਸ਼ਵਾਸ਼ ਕਾਂਡ ਹੈ ਧਰਮ ਅਰਥ ਕਾਮ ਯੇਹ ਤੀਨੋ ਸਕੰਧ ਹੈ ਸਤਸੰਗ ਆਲ ਬਾਲ ਹੈ ਪ੍ਰੇਮ ਮਾਤਰ ਜਲ ਹੈ ਭਕਤੀ ਤਵਚਾ ਹੈ ਵੈਰਾਗ ਕੁਡਮਲ ਹੈ ਵਿਵੇਕ ਫੂਲ ਹੈ ਬ੍ਰਹਮਾਤਮ ਐਕਯ ਗਯਾਨ ਫਲ ਹੈ ਮੋਛ ਇਛਾ ਸਾਧਕ ਹੈ ਮੋਛ ਤ੍ਰਿਪਤੀ ਹੈ ਸਮ ਪ੍ਰਾਣਯਾਮ ਔਰਾਸਨਾ ਯਾਮ ਤੀਨ ਸਾਖਾ ਹੈ ਅਮਾਨਿਤਾ ਅਦੰਭਤਾ ਹੈ ਰਿਜੁਤਾ ਆਦਿਕ

ਪ੍ਰਸਾਖਾ ਹੈ ਸੰਤ ਭ੍ਰਮਰ ਹੈ ਮਲ਼ਭਖ਼ਣ ਹਾਰੇ ਨਿੰਦਕ ਦੁਰਜਨ ਭੂੰਡਵਤ ਭੂੰਡ ਹੈ ॥

ਯਥਾ ਹਾ ਸਾਸਤਰੇ ॥ ਪ੍ਰਥਮੰ ਦੁਰਜਨੰ ਬੰਦੇ ਤਤ: ਪਰੰਚ ਸੁਜਨੰ ਗੁਦਾਂ ਖਿਆਲ ਤੇ ਪ੍ਰਥਮ :- ਤਤਾਪਰੰਵੈ ਚਾਨਨੰ ॥ ੧ ॥

ਟੀ—ਪ੍ਰਥਮ ਦੁਰ ਜਨਹੁ ਸੁਸਟੋਂ ਕੂੰਨ ਮਸਕਾਰ ਕਰਤੇ ਹੈਂ ਤਿਨਸੇ ਪੀਛੇ ਸੰਤ ਜਨੋਕੂ ਪ੍ਰਣਾਮਕ ਰਤਾਹੂ ॥ ਨਨੁ ਲੋਕ ਔ ਸਾਤ੍ਰ ਮੈ ਪ੍ਰਥਮ ਗੁਰੂ ਦੇਵਤ ਸੰਤ ਇਨਕੂੰ ਪ੍ਰਣਾਮ ਕਰਕੇ ਤਿਨਸੇ ਪੀਛੇ ਔਰਕੂ ਨਮਸਕਾਰ ਹੈ ॥

ਉਤ੍ਰ ॥ ਹਮ ਭਾਈ ਦੁਰਜਨੋਂ ਸੇ ਡਰਤੇ ਹੂਏ ਉਨਕੂੰ ਪ੍ਰਸੰਨ ਕਰਣੇ ਅਰਥ ਯਾਂਤੇ ਉਨਕੂੰ ਪ੍ਰਣਾਮ ਪਹਲੇ ਹੀ ਕਰਤਾ ਹੂ । ਜੈਸੇ ਲੋਕ ਮੈ ਪ੍ਰਸਿਧ ਹੈ ਬਾਲ ਬ੍ਰਿਧ ਪ੍ਰਯੰਤ ਕਯਾ ਸਭ ਕੋਈ ਪ੍ਰਥਮ ਗੁਦਾ ਪ੍ਰਖਯਾਲਤੇ ਹੈ ਤਤ ਪਸਚਾਤ ਮੁਖ ਧੋਵਤੇ ਹੈ ॥ ੧ ॥ ਜੈਸੇ ਭਾਨੂ ਉਦਿਤ ਹੂਆ ੨ ਅਪ੍ਰਗਟ ਨਹੀਂ ਰਹਤੇ ਹੈਤਦਵਤ ਸ੍ਰੀ ਗੁਰੂ ਸਾਹਿਬ ਸਿੰਘ ਜੀ ਪਰਮ ਪ੍ਰਸਿਧਤਾ ਕੋ ਪ੍ਰਾਪਤ ਹੋਤੇ ਭਏ ॥ ਔ ਸ੍ਰੀ ਗੁਰੂ ਜੀ ਕੇ ਪਾਸ ਹੀ ਮਾਈ ਅਨੰਤੀ ਚਾਰੋ ਪੁਤ੍ਰ ਭ੍ਰਾਤਾ ਮਾਈ ਕਾ ਅਰਥਾਤ ਮਾਈ ਅਨੰਤੀ ਸਹਤ ਸਾਰਾ ਕੁਟੰਬ ਹੀ ਹਜ਼ੂਰ ਕੇ ਚਰਣੋਂ ਕੇ ਸਮੀਪ ਰਹਤੇ ਭਯੇ ਦਸ ਪੰਦਰਾਂ ਲਖ ਕੇ ਦੇਸ ਉਪਰ ਮਾਈ ਅਨੰਤੀ ਕੇ ਪੁਤਰੋ ਕੋ ਤਥਾ ਤਿਸਕੇ ਭਰਾਤਾ ਕੁਲ ਅਖ਼ਤਯਾਰ ਦੇ ਕੇ ਰਾਜੇ ਬਨਾਇਕੇ ਭੇਜ ਦੇਤੇ ਭਏ ॥ ਮਾਈ ਅਨੰਤੀ ਕਾ ਪੀੜਾ ਸ੍ਰੀ ਗੁਰੂ ਜੀ ਕੇ ਪ੍ਰਯੰਕ ਕੇ ਆਗੇ ਦਹਣੇ ਭਾਗ ਮੈ ਬਿਛਾ ਰਹਤਾ ਥਾ ਬਡਯਾਂ ਸੰਗਤਾਂ ਆਵੇਂ ਔ ਮਹਾਰਾਜ ਜੀ ਕੇ ਹਜ਼ੂਰ ਕਾਬਲ ਕੰਧਾਰ ਗਜਨੀ ਬਲਖ ਬੁਖਾਰਾ ਸਿੰਧ ਸਿਕਾਰ ਪੂਰ ਆਦਿਕ ਦੇਸ਼ੋਂ ਕੇ ਲੋਕ ਆਵੈ ਔ ਪਦਾਰਥੋਂ ਕੇ ਬਡੇ ਬਡੇ ਢੇਰ ਹਜ਼ੂਰ ਕੇ ਆਗੇ ਲਾਗ ਜਾਵੈਂ ਕਿਸੀ ੨ ਵੇਲੇ ਮਾਈ ਅਨੰਤੀ ਇਤਨਾ ਬਚਨ ਕਹ ਦੇਵੇ ਕਯਾ ਬਾਵਾ ਬਾਵਾ ਗਰੀਬਾਂ ਕਾ ਪੇਟ ਅਤਯੰਤ ਨਾ ਭਰਣਾ ਚਾਹੀਯੇ ਤਬ ਮਾਈ ਕੇ ਬਚਨ ਸੁਣਕੇ ਸਾਹਿਬ ਨੇ ਕਹਣਾ ਕਿਉਂ ਮਾਈ ਕਿਉਂ ਪੁਨਾ ਮਾਈ ਨੇ ਕਹਣਾ ਕੇ ਗਰੀਬ ਕਾ ਅਤਯੰਤ ਖੇਟ ਭਰਣੇ ਕਰਕੇ ਤਿਸ ਸੇ ਬਿਕਾਰ ਪੈਦਾ ਹੋਤੇ ਹੈ ॥ ਯਾਂ ਤੇ ਗਰੀਬ ਕੂੰ ਪੇਟ ਅਤਯੰਤ ਭਰਣੇ ਘਨੁਚਿਤ ਹੈ ਇਸ ਪ੍ਰਕਾਰ ਸੇ ਮਾਈ ਅਨੰਤੀ ਕੋ ਮਾਈ ਕੇ ਸਹੋਦਰੇਂ ਕੋ ਔ ਮਾਈ ਕੇ ਪੁਤਰੋਂ ਕੇ ਬਡੇ ਪ੍ਰਜਵਲਤ ਪ੍ਰਚੰਡ ਤੇਜ ਵਾਰੇ ਨਰ ਹੁਕਮ ਸ੍ਰੀ ਗੁਰੂ ਸਾਹਿਬ ਸਿੰਘ ਜੀ ਕੇ ਘਰਾਣੇ ਮੇਂ ਹੋਤੇ ਭਯੇ ॥

ਦੋਹਰਾ— ਜਲ ਚਲ ਥਲ ਚਰ ਜੀਵ ਜਿਹ ਜਪਤ ਜਾਪ ਬ੍ਰਹਮੰਡ ॥
ਬਯਾਪੀ ਅਨਕ ਅਕਾਰ ਇਕ ਅਨੁਭਵ ਰੂਪ ਅਖੰਡ ॥

ਓਂ ਤਤ ਸਤ ਇਤਿ ਸ੍ਰੀਯੁਤ ਬੀਰ ਮ੍ਰਿਗੇਸ਼ ਪ੍ਰਕਾਸ਼ਦੇਵਤਰੂ ਗੁਰ ਬਿਲਾਸੇ ਪ੍ਰਥਮ ਸਕੰਧੇ ਸ੍ਰੀ ਸਾਹਿਬ ਸਿੰਘੋ ਪਾਖਯਾਨੇ ਮਾਸ਼ੀ ਅਨੰਤੀ ਪ੍ਰਸੰਗ ਵਰਨਨੰ ਨਾਮ ਦ੍ਵਾਦਸ਼ੋ ਅਧਯਾਯ ।

# GURU NANAK AT PURI

WITH

Sri Chaitanya and his followers

GANDA SINGH

According to the Sikh accounts Guru Nanak visited Puri in the year 1566 Bikrami, corresponding to April 1509—March 1510 [Gursabda ratnakar Mahakosh, new edition,p. 375]. The shrine of Jagannath here is a particular attraction for the Vaishnavite Hindus who gather here in a large numbers for the Rath-Yatra, or Chariot festival, held on Asarh Sudi 2, June or July. At the time of the after-dusk arati, performed in the tempele with a large number of lamps lighted for the purpose, and flowers and censors placed on a salvers, the Guru was invited to participate in it. He was, however, not interested in this type of artificial workshop. "while the expanse of the firmament, the sun and the moon, the procession of stars, the natural incense of the sandal, the winds and forests, were the fitting accessories of Nanak's purer worship of the God of creation". He then recited there his well known hymn on the real arati of God beginning with 'Gagan mai thal' [Dhanasri, Arati]. This bewildered both the priests and the worshippers present there.

Here he also exposed a Brahman who used to tell the people that with his eyes closed he could see the secrets of the world with his mental eyes, And, when he had closed his eyes, the Guru quietly hid his water-jug which he was unable to find [Macauliffe, Sikh Religion, i. 81-83].

Dr. Bimanbehari Majumdar tells us in his Chaitanya-chariter Upadan on the authority of Ishwardas's Uriya Chaitanya Bhagavat that at Puri Guru Nanak also met the great Vaishnava saint Krishna-Chaitanya, popularly known as Chaitanya Prabhu. The two saints seem to have spent some time together and enjoyed the divine music, Kirtan, in which both of them found special pleasure.

Thh Chaitanya Chariter Upadan [Calcutta University, 1939, 1959] has quoted on page 500, the following two passages wherein Guru Nanak is mentioned as participating in Kirtan with Chaitanya Prabhu and his disciples and devotees. These passages have been transliterated into Devnagri, Gurmnkhi and Roman scripts, and translated into English for the benefit of our readers.

